**JAPU VIAKHIA**
(By Sodhi Hazara Singh)

ਕੀਮਤ : 50 ਰੁਪਏ

ਪ੍ਰਕਾਸ਼ਕ :
ਲਾਹੌਰ ਬੁਕ ਸ਼ਾਪ,
2, ਲਾਜਪਤ ਰਾਏ ਮਾਰਕੀਟ,
ਲੁਧਿਆਣਾ ਫ਼ੋਨ : 2740738

ਪ੍ਰਿੰਟਰ :
ਲਾਹੌਰ ਆਰਟ ਪ੍ਰੈਸ, ਲੁਧਿਆਣਾ।

## ਤਤਕਰਾ

## ਤਤਕਰਾ

# ਭੂਮਿਕਾ

ਜਪੁ ਅਮੁਲੁ ਫੁਰਮਾਣੁ ਹੈ । ਜਪੁ ਸਚੁ ਨਾਉ ਵਡਿਆਈ ਵੀਚਾਰੁ ਬੋਲ ਹੈ ।

ਜਪੁ ਨਦਰਿ ਕਰਮੁ ਕਾਰ ਹੈ । ਇਹ ਸਚੀ ਟਕਸਾਲ ਦੀ ਘਾੜਤ ਹੈ । ਜਪੁ ਸਚੁ ਸਲਾਹ ਹੈ । ਜਪੁ[1] ਪਹਿਲੀ ਸਚੁ ਨਿਵਾਜ[2] ਹੈ ।

ਜਪੁ ਬਾਣੀ ਦੇ ਕਈ ਟੀਕੇ ਮਿਲਦੇ ਹਨ । ਪੁਰਾਤਨ ਸੰਪ੍ਰਦਾਈ ਅਰਥ ਸਰਲ ਅਤੇ ਸੁਗਮ ਹਨ । ਮਾਈ ਭਾਈ ਨੂੰ ਲਾਭ ਦੇਂਦੇ ਹਨ । ਭਾਈ ਗੁਰਦਾਸ ਜੀ ਭੱਲੇ ਦੇ ਅਰਥ ਪ੍ਰਮਾਣੀਕ ਮੰਨੇ ਜਾਂਦੇ ਹਨ । ਨਵੀਨ ਸੰਪ੍ਰਦਾਈ ਟੀਕੇ ਸੋਚਾ ਹਨ । ਨਵੀਨ ਪਰਾਚੀਨ ਖੋਜ ਦਾ ਸੰਗ੍ਰਹਿ ਹਨ । ਜਪੁ ਭਾਵ ਸਮਝਣ ਵਿਚ ਕਦਰੇ ਕੰਮ ਦੇਂਦੇ ਹਨ । ਸ਼ਾਸਤ੍ਰ ਅਨੁਸਾਰ ਅਰਥ ਆਲਮਾਨਹ ਹਨ । ਗੁਰਮਤਿ ਸਿੱਧਾਂਤ ਪਰਾਈ ਛਾਇਆ ਸਿੱਧ ਕਰਨਾ ਸਿਆਣਿਆਂ ਦੀ ਸਿਆਣਪ ਹੈ । ਘਰੋਂ ਬਾਹਰ ਜਾ ਕੇ ਆਪਣਾ ਘਰ ਭੁਲਾ ਦੇਣਾ ਹੈ । 'ਸਗਲ—ਮਤਾਂਤ' ਸਿੱਧਾਂਤ ਨੂੰ ਕਿਸੇ ਇਕ ਮਤ ਦਾ ਅੰਤ ਕਹਣਾ ਮੰਤਾਂਤ—ਸਿਧਾਂਤ—ਸੁਲਤਾਨ ਨੂੰ ਮੀਆਂ ਕਹਣਾ ਹੈ । ਪੱਛਮੀ ਸਿਧਾਂਤਾਂ ਦੇ ਪ੍ਰੇਮੀ ਪੁਰਾਤਨ ਪ੍ਰਕ੍ਰਿਆ ਛਡ ਦੇਂਦੇ ਹਨ । ਗੁਰਬਾਣੀ ਅੰਤਰ ਉਤਰ—ਪੱਖ ਅਤੇ ਪੂਰਵ—ਪੱਖ ਨਹੀਂ ਪਰਖਦੇ । ਗੁਰ ਗੋਸ਼ਟਾਂ ਵਿਚ ਦੋਨੋ ਪੱਖ ਦਿੱਤੇ ਹੁੰਦੇ ਹਨ । ਜੇ ਪੂਰਵ—ਪੱਖ ਪਛਮੀ ਸਿੱਧਾਂਤਾਂ ਨਾਲ ਮਿਲੇ ਤਾਂ ਉਹ ਗੁਰਮਤਿ ਨਹੀਂ । ਪ੍ਰਤਿ ਵਾਕ ਗੁਰ-ਮਤਿ ਹੈ । ਦੂਰ ਨੇੜੇ ਦੇ ਹਮਸਾਏ ਆਪਣਾ ਆਪ ਨਹੀਂ ।[3] "ਜਾਹੂ ਕਾਹੂ ਆਪਨੋ ਹੀ ਚਿਤਿ ਆਵੈ" ॥ ਤੁਹਾਡੇ ਹੈ ਸੋ ਸਾਡੇ ਹੈ, ਸਿੱਧ ਕਰਨਾ ਗੁਰਮਤਿ

---

1. 'ਪਹਿਲਾ ਸਚੁ' (ਵਾਰ ਮਾਝ, ਮਹਲਾ ੧) 2. 'ਸਚੁ ਨਿਵਾਜ' (ਮਾਰੂ, ਮਹਲਾ ੫) । 3. ਸਾਰਗ, ਮਹਲਾ ੫ ।

ਨਿਰਣਾ ਨਹੀਂ । ਉਰਦੂ ਟੀਕੇ ਸੂਫੀ ਰੰਗਤ ਨਾਲ ਰੰਗੇ ਹੋਏ ਹਨ । ਸਿੱਖੀ ਸਿਖਿਆ ਸੂਫੀ ਸਿਧਾਂਤਾਂ ਨਾਲੋਂ ਨਿਆਰੀ ਹੈ । ਅੰਗਰੇਜ਼ੀ ਟੀਕੇ ਪੱਛਮੀ ਸਿਧਾਂਤਾਂ ਦੇ ਪ੍ਰਭਾਸ਼ਿਕ ਸ਼ਬਦ ਵਰਤਕੇ ਤਾਤਪਰਜ ਹੋਰ ਦਾ ਹੋਰ ਬਣਾ ਦੇਂਦੇ ਹਨ । ਗੁਰਦਰਸ਼ਨ ਨਾਮ ਦਰਸ਼ਨ ਹੈ । ਗੁਰੂ ਪ੍ਰਭਾਸ਼ਾ ਨਿਰਾਲੀ ਹੈ । ਨਾਨਾ ਬੋਲੀਆਂ ਦੇ ਅਖਰ ਆਪਣੀ ਪ੍ਰਭਾਸ਼ਾ ਨਾਲ ਵਰਤੇ ਹੋਏ ਹਨ। ਗੁਰੂ ਪ੍ਰਭਾਸ਼ਾ ਆਪਣਾ ਸੰਕੇਤਕ ਅਰਥ ਭੀ ਰਖਦੀ ਹੈ ।

ਕੁਤਬ ਫ਼ਰੋਸ਼ ਅਤੇ ਪ੍ਰੈਸ ਪ੍ਰੋਪ੍ਰਾਈਟਰ ਬਿਉਪਾਰੀ ਹਨ। ਕਈ ਟੀਕੇ ਉਨ੍ਹਾਂ ਦੇ ਉੱਦਮ ਨਾਲ ਪ੍ਰਕਾਸ਼ਿਤ ਹੋਏ ਹਨ । ਪਰ ਬਿਰਲੋ ਕੋ ਅਰ-ਥਾਵੈ । ਨਾਮ ਵਾਪਾਰ ਮਾਇਆ ਬਿਉਹਾਰ ਨਹੀਂ । ਗੁਰਮਤਿ ਦਾ ਸੁੱਤੇ ਪ੍ਰਚਾਰ ਨਹੀਂ ।

'ਜਪੁ ਬੀਚਾਰ' ਵਿਚ ਇਹ ਗਲ ਧਿਆਨ ਰਖੀ ਰਖੀ ਗਈ ਹੈ ਕਿ ਮੂਲ ਮੰਤ੍ਰ ਗੁਰਬਾਣੀ ਦਾ ਬੀਜ ਹੈ । ਮੂਲ ਮੰਤ੍ਰ ਮਹਾਂ ਮੰਤ੍ਰ (ਇਸਮੇ ਆਜ਼ਮ) ਹੈ । 'ਜਪੁ' ਮੂਲ ਮੰਤ੍ਰ ਦਾ ਵਿਸਥਾਰ, ਗੁਰਮਤਿ ਦੀ ਜਿੰਦ ਜਾਨ ਹੈ । ਗੁਰੂ ਸਿਧਾਂਤਾਂ ਦਾ ਮੋਮਾਂ ਹੈ । ਗੁਰਮਤਿ ਦੀ ਨੀਹੁ ਹੈ । ਮੂਲ ਮੰਤ੍ਰ ਅਤੇ ਜਪੁ ਦੀ ਵਿਆ-ਖਿਆ ਸਮਸਤ ਗੁਰਬਾਣੀ ਹੈ । 'ਜਪੁ' ਗੁਰਅਵਤਾਰ ਦੀ ਸਿਖਿਆ ਅਤੇ ਗੁਰੂ ਸਿਧਾਂਤਾਂ ਦਾ ਸਾਰ ਗਰਭਿਤ ਪ੍ਰਕਾਸ਼ ਹੈ । 'ਜਪੁ ਬੀਚਾਰੁ' ਵਿਚ ਗੁਰੂ ਆਸ਼ਾ ਅਤੇ ਗੁਰੂ ਪ੍ਰਭਾਸ਼ਾ ਦੀ ਸ਼ੈਲੀ ਹੀ ਨਿਸ਼ਾਨਾ ਰੱਖਿਆ ਹੈ । ਗੁਰਬਾਣੀ ਦੇ ਪਦਾਂ ਅਤੇ ਪੰਗਤੀਆਂ ਵਿਚ ਗੁਰੂ ਪ੍ਰਭਾਸ਼ਾ ਹੀ ਪਰਧਾਨ ਹੈ । ਗੁਰਬਾਣੀ ਦਾ ਆਪਣਾ ਭਾਵ ਹੀ ਮੁਖ ਹੈ । ਜਪੁ ਬੀਚਾਰ ਵਿਚ ਗੁਰ, ਗੁਰ ਅਵਤਾਰ ਗੁਰਮੁਖ ਪਰਮ-ਪਰਾ ਅਤੇ ਗੁਰਬਾਣੀ ਨੂੰ ਆਪਣੀ ਥਾਂ ਸਿਰ ਰਖਣਾ ਦਾ ਜਤਨ ਕੀਤਾ ਹੈ । ਕਈਆਂ ਨੇ ਜਪੁ ਲੜੀ ਜੋਗੀ–ਉਦਾਸੀ ਪ੍ਰਸ਼ਨੋਤਰੀ ਦੇ ਆਧਾਰ ਤੇ ਲਿਖੀ ਹੈ । ਕਈਆਂ ਨੇ 'ਜਪੁ' ਪ੍ਰਥਾਇ ਵੇਦਾਂਤ ਪ੍ਰਸ਼ਨੋਤਰੀ ਘੜੀ ਹੈ । ਕਈਆਂ ਨੇ ਜਪੁ ਸਮੁਚਾ ਮਨੋਭਾਵ ਕਲਪਿਆ ਹੈ । ਗੁਰਮੁਖ ਗਾਡੀ ਰਾਹ ਤੋਂ ਬਿਨਾਂ ਗੁਰੂ ਆਸ਼ਾ ਨਹੀਂ ਮਿਲਦਾ । ਜਪੁ ਪੂਜਾ, ਜਪ ਅਲੰਕਾਰ, ਜਪੁ ਵਿਆਕਰਨ, ਜਪੁ ਕੋਸ਼ ਆਦਿ ਲਿਖਣ ਦਾ ਜਤਨ ਸ਼ਲਾਘਾ ਯੋਗ ਹੈ । ਪੂਰਨ ਸਫਲਤਾ ਪ੍ਰਾਪਤੀ

ਲਈ ਧਨ, ਸਮਾ ਅਤੇ ਮਿਹਨਤ ਦਰਕਾਰ ਹੈ। ਅਨਮਤੀ ਮਿਲਦੇ ਜੁਲਦੇ ਪ੍ਰਮਾਣ ਸਚੁ ਦੇ ਸਾਖੀ ਹਨ।[1] 'ਸਚੁ ਪੁਰਾਣਾ ਹੋਵੈ ਨਾਹੀ'। ਸਚੁ ਸਦਾ ਹੈ। ਨਿਰੋਲ ਸਚੁ ਗੁਰਮਤਿ ਹੈ।[2] 'ਆਸਿ ਪਾਸਿ ਬਿਖੂਆ ਕੇ ਕੁੰਟਾ, ਬੀਚਿ ਅੰਮ੍ਰਿਤੁ ਹੈ ਭਾਈ ਰੇ' ॥੧॥[3] 'ਮੇਰੈ ਸਰਬ ਸੁ ਨਾਮ ਨਿਧਾਨੁ' ਅਨਮਤੀ ਅਰਥ ਅਸਿਖ ਪ੍ਰਤੀਤ ਹੁੰਦੇ ਹਨ। 'ਜਪੁ ਬੀਚਾਰੁ' ਸਿੱਖਾਂ ਨੂੰ ਘਰੋਗੀ ਅਤੇ ਵਿਦੇਸ਼ੀ ਟਪਲਿਆਂ ਤੋਂ ਸੁਚੇਤ ਰਖੇਗੀ। ਸਿਖੀ ਸਿਖਿਆ ਪ੍ਰਚਾਰ ਦਾ ਸਿਲਸਿਲਾ ਨਿਰਮਲ ਰਖਣ ਲਈ ਟੋਹਨੀ ਦਾ ਕੰਮ ਦਏਗੀ। ਸਚੁ ਨਿਰਣਾ ਕਰਨ ਵਿਚ ਇਹ ਡੰਗੋਰੀ ਦੀ ਸੇਵਾ ਕਰੇਗੀ।[4] 'ਅਭੁਲੁ ਗੁਰੂ ਕਰਤਾਰੁ' ਹੈ। ਗੁਣੀ ਗਿਆਨੀ ਜਨ ਭੁਲ ਚੁਕ ਸੋਧ ਲੈਣ।

ਸ੍ਰੀ ਗੁਰਬਾਣੀ ਬੀਚਾਰ ਸਭਾ ਦੀ ਸੁਧਾਈ ਅਤੇ ਸਹਾਇਤਾ ਦਾ ਧੰਨ-ਵਾਦੀ ਹਾਂ।

੫ ਸਾਵਣ, ੧੯੯੨] ਦਾਸ-ਕਰਤਾ

1. ਰਾਮਕਲੀ ਕੀ ਵਾਰ, ਮਹਲਾ ੩ ਸਲੋਕ ਮਹਲਾ ੧ ਪਾਉੜੀ ੧੯।
2. ਆਸਾ, ਮਹਲਾ ੫। 3. ਨਟ, ਮਹਲਾ ੫।
4. ਸਿਰੀ ਰਾਗੁ, ਮਹਲਾ ੧।

# ਮੂਲ ਮੰਤ੍ਰ ਮੀਮਾਂਸਾ

'ਸਚੁ ਨਾਮ ਕਰਤਾ ਪੁਰਖ' ਇਹ ਰਤਨਾ ਖਾਨੀ ।
**(ਵਾਰ ਗਉੜੀ ਕੀ, ਮਹਲਾ ੫)**

(The Fountainhead of Truth)

**ਪੁਰਾਤਨ ਪਾਠ**—ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ ਨਿਰਮਲੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ' ਪ੍ਰਸੰਗ ਵਿਚ, ਬਾਬਾ ਮੋਹਣ ਜੀ ਦੀਆਂ ਗੁਰਬਾਣੀ ਦੀਆਂ ਦੋ ਪੋਥੀਆਂ ਦੇ 'ਫੁਟ ਨੋਟ' ਵਿਚ ਲਿਖਦੇ ਹਨ—

'ਪਾਠ ਏਥੋਂ ਚਲਦਾ ਹੈ, ਯਥਾ ਹੀ 'ਬਾਬਾ ਨਾਨਕ ਬੇਦੀ ਪਾਤਸ਼ਾਹ ਦੀਨ ਦੁਨੀ ਦਾ ਟਿਕਾ ੧ਓ ਸਤਿਗੁਰੂ ਪ੍ਰਸਾਦ ਸਚ ਨਾਮ ਕਰਤਾਰ ਨਿਰਭਉ ਨਿਰੀਕਾਰ ਅਕਾਲ ਮੂਰਤ ਅਜੂਨੀ ਸੰਭਉ ਗੁਰੂ ਪੂਰੇ ਕੇ ਪਰਸਾਦ ।'
(ਤਵਾਰੀਖ਼ ਗੁਰੂ ਖ਼ਾਲਸਾ, ਹਿੱਸਾ ੧, ਨੰਬਰ ੨. ਪੰਨਾ ੭੨੫, ਵਾਰ ਪੰਜਵੀਂ)

ਸ੍ਰੀ ਮਾਨ ਪ੍ਰੋਫੈਸਰ ਤੇਜਾ ਸਿੰਘ ਜੀ ਐਮ. ਏ. 'ਫੁਟ ਨੋਟ' ਵਿਚ ਲਿਖਦੇ ਹਨ :—

*ਬਾਬਾ ਮੋਹਣ ਜੀ ਵਾਲੀ ਸੰਚੀ ਵਿਚ ਬਾਣੀ ਦਾ ਆਰੰਭ ਇਉਂ ਹੁੰਦਾ ਹੈ:—

"ਬਾਬਾ ਨਾਨਕ ਬੇਦੀ ਪਾਤਸ਼ਾਹ ਦੀਨ ਦੁਨੀ ਦਾ ਟਿਕਾ ੧ਓ ਸਤਿਗੁਰੂ ਪ੍ਰਸਾਦਿ ਸਚੁ ਨਾਮੁ ਕਰਤਾਰੁ ਨਿਰਭਉ ਨਿਰੰਕਾਰੁ ਅਕਾਲ ਮੂਰਤਿ ਅਜੂਨੀ ਸੰਭਉ ਗੁਰੂ ਪੂਰੇ ਕੇ ਪਰਸਾਦਿ" । ਇਥੇ 'ਕਰਤਾਪੁਰਖ' ਨੂੰ 'ਕਰਤਾਰੁ' ਕਰਕੇ ਲਿਖਿਆ ਹੈ ।"

(ਟੀਕਾ ਜਪੁਜੀ ਸਾਹਿਬ, ਦੂਜੀ ਵਾਰ, ਪੰਨਾ ੪੦)

ਬਾਬਾ ਮੋਹਣ[1] ਜੀ ਸ੍ਰੀ ਗੁਰੂ ਅਮਰਦਾਸ ਜੀ ਭੱਲੇ ਦੇ ਵੱਡੇ ਪੁੱਤ੍ਰ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਨਯੋਗ ਮਾਮਾ ਜੀ ਪਾਸੋਂ ਬਾਣੀ ਦੀਆਂ ਪੋਥੀਆਂ ਲਿਆਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹੀ। ਕੀ ਉਪਰ ਲਿਖੇ ਪ੍ਰਮਾਣਾਂ ਦਾ ਭਾਵ ਇਹ ਹੈ ਕਿ ਮੂਲਮੰਤ੍ਰ ਦਾ ਪ੍ਰਚਲਿਤ ਪ੍ਰਮਾਣੀਕ ਪਾਠ ਪੰਚਮ ਗੁਰੂ ਜੀ ਦਾ ਤਰਮੀਮ ਕੀਤਾ ਹੋਇਆ ਹੈ ?

**ਮੂਲ ਮੰਤ੍ਰ**—ਪ੍ਰਚਲਿਤ ਪ੍ਰਮਾਣੀਕ ਬੀੜ ਵਿਚ ਮੂਲ ਮੰਤ੍ਰ ਦਾ ਪਾਠ ਇਹ ਹੈ :—

ੴ ਸਤਿਨਾਮੁ[2]

ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ[3] ਗੁਰ ਪ੍ਰਸਾਦਿ ॥

ਇਹ ਵਾਰਤਿਕ ਵਾਕ ਹੈ।[4] ਸ਼ਲੋਕ ਨਹੀਂ। ਇਹ ਪਰਾਪੂਰਬਲਾ ਅਤੇ ਕਿਰਤਮ ਨਾਮਾਂ ਦਾ ਮਜਮੂਆ ਹੈ। ਸਤਿਨਾਮੁ ਪਰਾਪੂਰਬਲਾ ਹੈ। ਹੋਰ ਕਿਰਤਮ ਨਾਮ ਹਨ। ਮੂਲਮੰਤ੍ਰ ਵਿਚ ਅੰਕ ਅਤੇ ਅੱਖਰ ਦੋਨੋਂ ਵਰਤੇ ਹੋਏ ਹਨ। ਅਖਰ ਪੈਂਤੀ[5] ਹਨ। ਗੁਰਬਾਣੀ ਭਗਤ ਬਾਣੀ, ਸ਼ੇਖ ਬਾਣੀ ਅਤੇ

---

1. ੧ ਓ
ਸਤਿਗੁਰੂ ਪ੍ਰਸਦ ਸਚੁ ਨਮੁ ਕਰਤਰੁ ਅ
ਕਲੁ ਮੂਰਤਿ ਅਜੂਨੀ
ਸੰਭਉ ਗੁਰੂ ਪੂਰ ਕੇ ਪਰ
ਸਦੁ
ਰਗੁ ਰਮਕਲੀ........."
(ਇਹ ਗੋਇੰਦਵਾਲ ਵਾਲੀ ਪੋਥੀ ਦਾ ਉਤਾਰਾ ਹੈ। ਅੱਖਰ ਗੁਰਮੁਖੀ ਹਿੰਦਗੀ ਰਲੇ ਮਿਲੇ ਹਨ) 2. ਪੂਰਾ ਪੂਰਬਲਾ। 3. ਕਿਰਤਮ ਨਾਮ।

4. ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਸਾਖੀ ੪੭ ਵਿਚ ਇਸ ਨੂੰ ਸ਼ਲੋਕ ਮੰਨਿਆ ਹੈ। 5. ਬਾਣੀ ਬਿਓਰਾ।

ਭੱਟ ਬਾਣੀ, ਸਭ ਉਪਰ ਇਹ ਮੰਗਲਾ ਚਰਨ ਵਰਤਿਆ ਹੋਇਆ ਹੈ। ਗੁਰਬਾਣੀ ਬੀੜ ਵਿਚ ਪੂਰਾ ਮੂਲਮੰਤ੍ਰ ੩੩ ਵਾਰ[1] ਵਰਤਿਆ ਹੋਇਆ ਹੈ।

**ਸੰਖਿਪਤ ਰੂਪ**—ਗੁਰਬਾਣੀ ਬੀੜ ਵਿਚ ਮੂਲਮੰਤ੍ਰ ਦੇ ਤਿੰਨ ਸੰਖਿਪਤ ਰੂਪ (Abbreviated forms) ਵਰਤੇ ਹੋਏ ਹਨ:—

(੧) ੧ਓ ਸਤਿਨਾਮ ਕਰਤਾ ਪੁਰਖੁ...ਗੁਰਪ੍ਰਸਾਦਿ। ਇਹ ਰੂਪ ਵਾਰ ਅਠਵਾਰ ਆਇਆ ਹੈ। ਇਹ ਭਗਤ ਬਾਣੀ ਵਿਚ ਭੀ ਵਰਤਿਆ ਹੋਇਆ ਹੈ।

(੨) ੧ਓ ਸਤਿਨਾਮੁ...ਗੁਰਪ੍ਰਸਾਦਿ। ਇਹ ਰੂਪ ਕੇਵਲ ਇਕ ਵਾਰ ਹੀ ਵਰਤਿਆ ਹੈ। ਦੇਖੋ ਸਿਰੀ ਰਾਗੁ, ਮਹਲਾ ੪, ਵਣਜਾਰਾ।

(੩) ੧ਓ ਸਤਿ......ਗੁਰਪ੍ਰਸਾਦਿ। ਇਹ ੫੨੪ ਵਾਰ ਵਰਤਿਆ ਹੋਇਆ ਹੈ। ਪਹਿਲੇ ਨਿਰ ਅਤੇ ਅ ਨਾਲ ਬਣੇ ਵਿਯੋਗੀ ਕਿਰਤਮ ਨਾਮ ਲੋਪ ਕੀਤੇ! ਦੂਜੀ ਵੇਰ ਸੰਜੋਗੀ ਕਿਰਤਮ ਨਾਮ (ਕਰਤਾ ਪੁਰਖ) ਛਡੇ। ਤੀਜੇ ਵੇਰ 'ਨਾਮੁ' ਲੋਪ ਕਰ ਦਿਤਾ। ਇਹ ਸੰਖਿਪਤ ਰੂਪ ਕਿੰਨੇ ਕਦ ਕਿਉਂ ਵਰਤੇ ?

**ਨਾਮ**—ਇਸ ਮੰਗਲਾਚਰਨ ਦਾ ਨਾਮ ਮੂਲ ਮੰਤ੍ਰ ਹੈ। ਭਾਈ ਗੁਰਦਾਸ ਜੀ ਭੱਲੇ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ:—

'ਸਤਿਨਾਮੁ ਕਰਤਾ ਪੁਰਖੁ' 'ਮੂਲਮੰਤ੍ਰ' ਸਿਮਰਣ ਪਰਵਾਣੈ।

(ਵਾਰ ੬, ਪਉੜੀ ੧੯)

'ਮੂਲ ਮੰਤ੍ਰ' ਹਰਿਨਾਮੁ ਰਸਾਇਣੁ, ਕਹੁ ਨਾਨਕ 'ਪੂਰਾ' ਪਾਇਆ ਮੂਲਮੰਤ੍ਰ ਮਹਾ ਮੰਤ੍ਰ ਹੈ। (ਮਾਰੂ ਮਹਲਾ ੧)

**ਨਾਮ ਸੰਖਿਆ**—ਕਈ ਮੂਲ ਮੰਤ੍ਰ ਵਿਚ ਸਤ ਨਾਉਂ Seven Name) ਗਿਣਦੇ ਹਨ। ਸਤਿ ਦਾ ਅਰਥ 'ਹਫਤ' ਨਹੀਂ, 'ਹਸਤ' 'ਹੱਕ'

---

1. ਪ੍ਰਤਖਯ ਦਰਸ਼ਨ, ਪੰਨਾ ੩੭।

ਹੈ । ਕਈ[1] ਦੁਆਦਸ ਨਾਉਂ ਮੰਨਦੇ ਹਨ ਕਈ ਨੌ[2] ਵਸ਼ੇਸ਼ਣ ਲਿਖਦੇ ਹਨ । ਮੂਲਮੰਤ੍ਰ ਨਾਮ ਸੰਖਿਆ ਟੀਕਾਕਾਰ ਭਿੰਨ ਭਿੰਨ ਲਿਖਦੇ ਹਨ ।

**ਉਥਾਨਕਾ**—'ਮੂਲ ਮੰਤ੍ਰ' ਦੀ ਉਥਾਨਕਾ 'ਜਪੁ' ਉਚਾਰ ਦੀ ਉਥਾਨਕਾ ਨਾਲੋਂ ਭਿੰਨ ਮੰਨਦੇ ਹਨ । ਇਸ ਲੇਖੇ ਮੂਲਮੰਤ੍ਰ 'ਜਪੁ' ਬਾਣੀ ਦਾ ਭਾਗ ਨਹੀਂ । ਮੰਗਲਾਚਰਣ ਹੈ । ਜਪੁ ਸੰਗ੍ਰਹੀਤ ਬਾਣੀ ਸਿੱਧ ਹੁੰਦੀ ਹੈ । ਸ੍ਰੀ ਮਾਨ ਭਾਈ ਸੰਤੋਖ ਸਿੰਘ ਜੀ, ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ ਵਿਚ ਮੂਲਮੰਤ੍ਰ ਦੀ ਉਥਾਨਕਾ ਇਸ ਪਰਕਾਰ ਲਿਖਦੇ ਹਨ :—

(ੳ) 'ਯਾ ਬਿਧਿ ਸੋਂ ਸੁਲਤਾਨੁ ਪੁਰੇ 'ਪੁਨਿ' ਸ੍ਰੀ ਗੁਰ ਜਾਤ ਭਏ ਪ੍ਰਭੁ ਪਾਸੀ' । ੨

ਦੋਹਰਾ

'ਪਾਰਬ੍ਰਹਮ' ਬਿਗਸੇ ਸੁਨਤ, 'ਮੰਤ੍ਰ' ਦੀਨ, 'ਗੁਰੁ' ਹੋਇ ।
ਸ੍ਰੀ ਨਾਨਕ ਧਾਰਨ ਕਰਯੋ, ਬਰਨ ਸੁਨਾਵੋਂ ਸੋਇ ।੫।

ਅਥ ਮੰਤ੍ਰ

ੴ ਸਤਿਨਾਮ
ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।' (ਸ੍ਰੀ ਗੁਰਨਾਨਕ ਪ੍ਰਕਾਸ਼, ਪੂਰਬਾਰਧ, ਅਧਿਆਇ ੨੯)

ਸਵੈਯਾ

(ਅ) 'ਬਾਸਰ ਤੀਨ' ਰਹਯੋ ਮੱਧ ਨੀਰ ਕੇ, ਜੀਵਤ ਹੀ ਪੁਨਿ ਆਇ ਗਯੋ ।
(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿਆਇ ੩੯, ਪੰਨਾ ੯੩)

(ੲ) ਇਹ 'ਸ਼ਲੋਕ, ਪਾਠ ਕਰ ਮੁਖ ਆਛੈ । ਆਵਹੁ ਗਵਨੇ ਹਮਰੇ ਪਾਛੈ । ੯ ।
(ਸ੍ਰੀ ਗੁਰੂ ਨਾਨਕ ਪ੍ਰਕਾਸ਼, ਪੂਰਬਾਰਧ, ਅਧਿਆਇ ੪੭)

**ਟੁੱਭੀ ਦੀ ਸਾਖੀ**—ਸ੍ਰੀ ਮਾਨ ਭਾਈ ਮਨੀ ਸਿੰਘ ਜੀ ਕ੍ਰਿਤ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਲਿਖਿਆ ਹੈ :—

'ਬਾਬਾ ਝਲਾਂਘੇ ਹੀ ਟਹਿਲੀਏ ਨੂੰ ਨਾਲ ਲੈ ਕੇ ਵੇਈਂ ਤੇ ਇਸ਼ਨਾਨ

---

1. ਟੀਕਾ ਭਾਈ ਬਖਸ਼ੀਸ਼ ਸਿੰਘ ਜੀ, ਪੰਨਾ ੯ ।
2. ਟੀਕਾ ਭਾਈ ਨਰੈਣ ਸਿੰਘ ਜੀ, ਪੰਨਾ ੬ ।

ਕਰਨ ਆਇਆ। ਅਰ ਬਸਤਰ ਉਤਾਰਕੈ ਟਹਿਲੀਏ ਨੂੰ ਦਿਤੇ, ਅਤੇ ਆਪ ਟੁੱਬੀ ਮਾਰੀ। ਤਾਂ ਵਿਚੇ ਹੀ 'ਨਿਰੰਕਾਰ ਦੇ ਦੇਸ' ਨੂੰ ਚਲਿਆ ਗਿਆ। ਤਾਂ ਦੁਇ ਪਹਿਰ ਤੀਕ ਬੈਠ ਬੈਠਕੇ ਟਹਿਲੀਆ ਬਸਤਰ ਘਰ ਲੈ ਆਇਆ। ਤਾਂ ਉਸ ਨੇ ਆਖਿਆ, ਕਿ ਬਾਬਾ ਵੇਈਂ ਦੇ ਵਿਚ ਇਸ਼ਨਾਨ ਕਰਨ ਨੂੰ ਵੜਿਆ ਸੀ, ਅਰ ਫੇਰ ਨਹੀਂ ਨਿਕਲਿਆ। ਤਾਂ 'ਖਾਨ'[1] ਉਥੇ 'ਮਹਾਂ ਜਾਲ' ਲੈ ਕੇ ਆਇਆ। ਅਰ ਸਾਰੇ ਸੋਧ ਸਾਧਕੇ ਰਾਤ ਨੂੰ ਘਰ ਆਇਆ, ਤਾਂ ਫਿਰ ਸੱਭੇ ਲੱਗੇ 'ਅਫਸੋਸ' ਕਰਨ, ਤਾਂ 'ਅਠਵੇਂ ਦਿਨ' ਬਾਬਾ ਫੇਰ ਉੱਸੇ ਹੀ ਘਾਟੋਂ[2] ਨਿਕਲਿਆ। ਅਰ ਵਿਚ ਹੀ 'ਨਿਰੰਕਾਰ' ਨਾਲ 'ਸੋਦਰ' ਦੀ ਗੋਸ਼ਟ ਕਰ ਆਇਆ। ਟੁੱਭੀ ਦੀ ਸਾਖੀ, ਪੰਨਾ ੧੨੭)

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਵਸਥਾ ਵੇਈਂ ਪਰਵੇਸ਼ ਵੇਲੇ ਅਠਾਈ ਬਰਖ ਦੋ ਮਹੀਨੇ ਦੀਂ ਲਿਖਦੇ ਹਨ[3]।

**ਕੁੰਜੀ**—ਭਾਈ ਗੁਰਦਾਸ ਜੀ ਭੱਲੇ ਆਪਣੀਆਂ ਵਾਰਾਂ ਵਿਚ ਲਿਖਦੇ ਹਨ—
'ਪਹਿਲਾਂ' ਬੱਬੇ ਪਾਯਾ ਬਖਸ਼ **'ਦਰ'** 'ਪਿਛੋਂ' ਦੇ ਫਿਰ ਘਾਲ ਕਮਾਈ।
ਰੇਤ ਅਕ[4] ਅਹਾਰ ਕਰ, ਰੋੜਾਂ ਕੀ ਗੁਰ ਕਰੀ ਵਛਾਈ।
ਭਾਰੀ ਕਰੀ ਤਪੱਸਿਆ, ਬਡੇ ਭਾਗ, ਹਰਿ ਸਯੋਂ ਬਣਿ ਆਈ।
ਬਾਬਾ ਪੈਧਾ 'ਸਚਖੰਡ', ਨਉ ਨਿਧਿ, 'ਨਾਮ', ਗਰੀਬੀ ਪਾਈ।
(ਵਾਰ ੧, ਪਉੜੀ ੨੪)

'ਪਹਿਲਾਂ' ਅਤੇ 'ਪਿਛੋਂ' ਸ਼ਬਦ ਦਸਦੇ ਹਨ ਕਿ ਦੋਨਾਂ ਗਲਾਂ ਵਿਚ ਕਾਲ ਭੇਦ ਹੈ। 'ਦਰ' ਅਤੇ 'ਸਚਖੰਡ' ਅਸਥਾਨ ਭੇਦ ਦਸਦੇ ਹਨ। ਇਹ ਧਰਮ ਖੰਡ ਅਤੇ ਸਚਖੰਡ ਭੇਦ ਹੈ। ਮੂਲਮੰਤ੍ਰ ਪਹਿਲਾਂ ਮਿਲਿਆ ਕਿ ਪਿਛੋਂ? ਪਹਿਲੀ ਬਖਸ਼ ਦਰ ਅਤੇ ਪਿਛਲੀ ਸਚਖੰਡ ਦਾਤ ਵਿਚ ਕੀ ਭਿੰਨ ਭੇਦ ਹੈ? ਇਹ ਨੀਸਾਣ ਅਤੇ ਘੜੀਐ ਸ਼ਬਦ ਦਾ ਭੇਦ ਹੈ? ਉਗਰ 'ਤਪ' ਕਰਨ ਪਿਛੋਂ

---

1. ਦਉਲਤਖ਼ਾਨ ਲੋਧੀ। 2. ਸੰਤ ਘਾਟ, ਸੁਲਤਾਨਪੁਰ।
3. ਜਾਪੁ ਪ੍ਰਦੀਪ।
4. ਵਿਹੁ ਨੱਸੈ ਅਕ ਦੁਧ ਤੇ, ਸਪ ਖਾਧਾਂ ਅਕ, ਨਿਰੋਆ (ਵਾ: ੩੭,੫:੨੦)

'ਸਚਖੰਡ' ਗਏ। 'ਸਚਖੰਡ' 'ਨਿਰੰਕਾਰ ਦੇ ਦੇਸ, ਸੁਲਤਾਨਪੁਰ[1] ਵੇਈਂ (ਕਪੂਰਥਲਾ ਰਿਆਸਤ) ਵਿਚ ਗਏ। 'ਤਪ' **'ਰੋੜੀ ਸਾਹਿਬ'** ਏਮਨਾਬਾਦ (ਗੁਜਰਾਂਵਾਲਾ, ਪਾਕਿਸਤਾਨ) ਕੀਤਾ। ਭਾਈ ਗੁਰਦਾਸ ਜੀ ਭੱਲੇ ਲਿਖਦੇ ਹਨ ਕਿ ਸਚਖੰਡ 'ਨਉ ਨਿਧਿ ਨਾਮ ਗਰੀਬੀ' ਮਿਲੀ। ਭਾਈ ਮਨੀ ਸਿੰਘ ਜੀ ਲਿਖਦੇ ਹਨ, ਨਿਰੰਕਾਰ ਨਾਲ 'ਸੋਦਰ ਦੀ ਗੋਸਟ' ਹੋਈ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ "ਪਾਰਬ੍ਰਹਮ ਗੁਰੂ ਹੋਇ, ਮੰਤ੍ਰ ਦੀਨ।" ਸੋਦਰ ਅਤੇ ਮੂਲ ਮੰਤ੍ਰ ਭਿੰਨ ਹਨ। ਵੇਈਂ ਵਿਚ ਅਠ ਦਿਨ ਰਹੇ ਕਿ ਤਿੰਨ ਦਿਨ ? ਪੰਜ ਦਿਨ ਕਿਉਂ ਘਟਾਏ ? ਨਚਕੇਤਾ ਜਮ ਪਾਸ ਤਿੰਨ ਦਿਨ ਰਿਹਾ। ਬੁਧ ਅਠ ਦਿਨ ਸਮਾਧਿਸਤ ਰਿਹਾ। ਜੇ ਭਾਈ ਸੰਤੋਖ ਸਿੰਘ ਲਿਖਤ ਉਥਾਨਕਾ ਪ੍ਰਮਾਣੀਕ ਮੰਨੀ ਜਾਏ ਤਾਂ ਮੂਲਮੰਤ੍ਰ ਮਿਲਨ ਤੋਂ ਪਹਿਲਾਂ ਤਲਵੰਡੀ ਨਿਵਾਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਬਾਣੀ ਉਚਾਰਨਾ ਗੁਰੂ ਨਿਰੰਕਾਰ ਅਤੇ ਗੁਰਮੰਤ੍ਰ ਮੂਲਮੰਤ੍ਰ ਮਿਲੇ ਬਿਨਾਂ ਸਿੱਧ ਹੋਵੇਗਾ। ਤਲਵੰਡੀ ਉਪਦੇਸ਼ ਭੀ ਮੂਲਮੰਤ੍ਰ ਅਨੁਸਾਰ ਹੀ ਹਨ ਅਤੇ ਗੁਰਬਾਣੀ ਬੀੜ ਵਿਚ ਸ਼ਾਮਲ ਹਨ—ਜੈਸਾ ਕਿ ਆਸਾ, ਮਹਲਾ ੧ ਪੱਟੀ ਲਿਖੀ। ਉਦਾਸੀ ਕਾਲ ਅਤੇ ਉਦਾਸੀ ਕਾਲ ਤੋਂ ਪਹਿਲੋਂ ਅਤੇ ਪਿਛੋਂ ਬਣੀ ਬਾਣੀ ਭੀ ਮੂਲਮੰਤ੍ਰ ਅਨੁਸਾਰ ਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਨਮ ਦਿਨ ਤੋਂ ਹੀ 'ਗੁਰ ਅਵਤਾਰ' ਸਨ।

ਭਾਈ ਗੁਰਦਾਸ ਜੀ ਭੱਲੇ ਲਿਖਦੇ ਹਨ :—

ਸਤਿਗੁਰ ਬਾਝ ਨ ਬੁਝੀਐ, ਜਿੱਚਰ ਧਰੇ ਨ 'ਗੁਰ ਅਵਤਾਰ'
(ਵਾਰ ੧, ਪਉੜੀ ੧੭)

ਧਰਮ ਧੌਲ ਪੁਕਾਰੈ ਤਲੈ ਖੜੋਆ। (ਵਾਰ ੧, ਪਉੜੀ ੨੨)
ਸੁਣੀ ਪੁਕਾਰ ਦਾਤਾਰ ਪ੍ਰਭੁ, ਗੁਰ ਨਾਨਕ ਜਗ ਮਾਹਿ ਪਠਾਯਾ।
ਕਲਿ ਤਾਰਣ ਗੁਰ ਨਾਨਕ ਆਯਾ। (ਵਾਰ ੧, ਪਉੜੀ ੨੩)

ਪਾਤੰਜਲ ਜਨਮ ਤੋਂ ਸਿੱਧੀ ਮੰਨਦਾ ਹੈ। ਗੁਰੂ ਜੀ[2] ਜਨਮ ਤੋਂ ਹੀ

---

1. Compare Christ, Jordon, Holy Ghost.
2. ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥੧॥ ਸਵਈਏ ਮਹਲੇ ਪੰਜਵੇਂ ਕੇ ੫

'ਸ਼ਬਦ ਅਵਤਾਰ' ਸਨ । ਗੋਬਿੰਦ ਰੂਪ ਸਨ ਪਰਸਪਰ ਵਿਰੁਧ ਸਾਖੀਆਂ ਲਿਖਣਾ ਸਿਖ ਇਤਿਹਾਸ ਸ਼ੱਕੀ ਬਣਾਉਣਾ ਹੈ । ਸਿੱਖ ਸੰਗਤ ਮਿਲਾਪ ਦਾ ਪਰਤਾਪ ਦੂਰ ਕਰਨਾ ਹੈ ।

**ਪੁਰਾਤਨ ਟੀਕਾ**—ਭਾਈ ਗੁਰਦਾਸ ਜੀ ਭੱਲੇ ਆਪਣੀਆਂ ਵਾਰਾਂ ਵਿਚ ਮੂਲਮੰਤ੍ਰ' ਪ੍ਰਥਾਇ ਇਹ ਪਉੜੀ ਲਿਖਦੇ ਹਨ :—

ਏਕਾ 'ਏਕੰਕਾਰ', ਲਿਖ ਲਿਖਾਇਆ ।
ਊੜਾ 'ਓਅੰਕਾਰ', ਪਾਸ ਬਹਾਲਿਆ ।
ਸਤਿਨਾਮ 'ਕਰਤਾਰ' ਨਿਰਭਉ ਭਾਲਿਆ ।
ਨਿਰਵੈਰਹੁ ਜੈਕਾਰ ਅਜੂਨਿ ਅਕਾਲਿਆ ।
ਸਚੁ ਨੀਸਾਣ ਅਪਾਰ ਜੋਤ ਉਜਾਲਿਆ ।
'ਪੰਚ ਅਖਰ' ਉਪਕਾਰ ਨਾਮ ਸਮ੍ਹਾਲਿਆ ।
ਪਰਮੇਸੁਰ ਸੁਖਸਾਰ ਨਦਰਿ ਨਿਹਾਇਆ ।
ਨਉ ਅੰਗ, ਸੁੰਨ, ਸ਼ੁਮਾਰ ਸੰਗ ਨਿਰਾਲਿਆ ।
ਨੀਲ ਅਨੀਲ ਵਿਚਾਰ, ਪਿਰਮ ਪਿਆਲਿਆ ।

(ਵਾਰ ੩, ਪਉੜੀ ੧੫)

ਇਹ ਪਾਉੜੀ, ਮੂਲਮੰਤ੍ਰ ਦਾ ਛੰਦ ਬੰਦ ਟੀਕਾ ਹੈ । ਇਹ ਸੰਪ੍ਰਦਾਈ ਟੀਕਾ ਪ੍ਰਮਾਣੀਕ ਮੰਨਿਆ ਜਾਂਦਾ ਹੈ । ਇਹ ਬਾਣੀ ਏਸੇ ਲਈ 'ਕੁੰਜੀ' ਮੰਨੀ ਜਾਂਦੀ ਹੈ । ਹਜ਼ੂਰੀ ਲਿਖਾਰੀ ਜੀ ਬਾਣੀ ਦਾ ਅਰਥ ਜਾਣਦੇ ਸਨ । ਸਨਮੁਖ ਅਰਥ ਸਿਖਦੇ ਸਨ ।

**ਸੰਪ੍ਰਦਾਇ**—ਸਨਾਤਨ ਸਿਖ ਸੇਵਕ ਗੁਰਬਾਣੀ ਦਾ ਵੀਚਾਰ ਵੀ ਕਰਦੇ ਸਨ । ਇਹ ਪੁਰਾਤਨ ਪਧੱਤਿ ਹੈ । ਭਾਈ ਗੁਰਦਾਸ ਜੀ ਭੱਲੇ ਲਿਖਦੇ ਹਨ :—

ਮਾਲੋ, ਮਾਂਗਾ, ਸਿਖ ਦੁਇ, ਗੁਰਬਾਣੀ ਰਸ-ਰਸਿਕ ਬਿਲਾਸੀ ।

(ਵਾਰ ੧੧, ਪਉੜੀ ੧੩)

ਰਾਮੂ ਦੀਪਾ, ਉਗ੍ਰਸੈਣ, ਨਾਗਉਰੀ, ਗੁਰ ਸ਼ਬਦ ਵੀਚਾਰੀ

(ਵਾਰ ੧੧, ਪਉੜੀ ੧੬)

ਪਾਂਧਾ ਬੂਲਾ ਜਾਣੀਐ, ਗੁਰਬਾਣੀ ਗਾਇਣ ਲੇਖਾਰੀ ।

(ਵਾਰ ੧੧, ਪਉੜੀ ੧੬)

ਚਰਨਾਂਮ੍ਰਿਤ ਅਤੇ ਗੁਰ-ਦੀਖਿਆ ਲੈ ਕੇ ਸਿਖ ਸੇਵਕ ਗੁਰਬਾਣੀ ਦੇ ਰਾਗੀ, ਲਿਖਾਰੀ, ਅਤੇ ਗਿਆਨੀ ਰਸੀਅੜੇ ਹੁੰਦੇ ਸਨ । ਭਾਈ ਗੁਰਦਾਸ ਜੀ ਭੱਲੇ ਤੋਂ ਲੈ ਕੇ ਭਾਈ ਮਨੀ ਸਿੰਘ ਜੀ ਗਿਆਨੀ ਤਕ ਸਨਾਤਨ ਸਿੱਖ ਸੰਪ੍ਰਦਾਇ ਗਿਆਨੀਆਂ ਦਾ ਇਤਿਹਾਸ ਸਿਲਸਿਲੇ ਵਾਰ ਲਿਖਿਆ ਹੋਇਆ ਨਹੀਂ ਮਿਲਦਾ । ਖਾਲਸਾਈ ਸੰਪ੍ਰਦਾਇ ਦਾ ਸੰਖੇਪ ਹਾਲ ਸਰਦਾਰ ਪੂਰਨ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਕੋਸ਼[1] ਦੀ ਦੂਜੀ ਐਡੀਸ਼ਨ ਦੀ ਭੂਮਿਕਾ ਵਿਚ ਦਿਤਾ ਹੈ ।

**ਨਿਰੰਕਾਰ**—ਭਾਈ ਗੁਰਦਾਸ ਜੀ ਭੱਲੇ ਆਪਣੀਆਂ ਵਾਰਾਂ ਵਿਚ ਲਿਖਦੇ ਹਨ :—

ਨਿਰਾਧਾਰ ਨਿਰੰਕਾਰ ਨ ਅਲਖ ਲਖਾਇਆ ।
ਹੋਆ ਏਕੰਕਾਰ ਆਪ ਉਪਾਇਆ ।
ਓਅੰਕਾਰ ਅਕਾਰ ਚਲਿੱਤ ਰਚਾਇਆ ।

(ਵਾਰ ੨੨ ਪਉੜੀ ੧)

ਨਿਰੰਕਾਰ ਏਕੰਕਾਰ ਹੋਇ, ਓਅੰਕਾਰ ਅਕਾਰ ਅਪਾਰਾ ।

(ਵਾਰ ੨੯, ਪਾਉੜੀ ੧੯)

ਇਹ 'ਨਿਰੰਕਾਰ-ਏਕੰਕਾਰ-ਓਅੰਕਾਰ' ਸਿਧਾਂਤ ਹੈ । ਆਪੇ ਆਪਿ[2] ਨਿਰੰਕਾਰ ਹੈ । ਨਿਰੰਕਾਰ ਆਕਾਰੁ ਉਪਾਇਆ[3] । ਆਪਿ ਅਕਾਰੁ, ਆਪਿ ਨਿਰੰਕਾਰ[4] । ਏਕੰਕਾਰ ਅਕਾਰ ਨਿਰੰਕਾਰ ਤੋਂ ਹੋਇਆ । ਏਕੰਕਾਰ ਅਕਾਰ ਹੋਇਆ ਤਾਂ ਲਿਖਣ ਵਿਚ ਆਇਆ । ਏਕੰਕਾਰ ਅਕਾਰ ਤੋਂ ਓਅੰਕਾਰ ਅਕਾਰ ਹੋਇਆ । ਆਪੇ ਹੋਇਓ ਇਕੁ, ਆਪੇ ਬਹੁ ਭਤਿਆ[5] ।

---

1. (ਖਾ: ਟ੍ਰੈ: ਸੁ: ਅੰ:) ।
2. ਮਾਰੂ, ਮਹਲਾ ੫ ।
3. ਮਾਰੂ, ਮਹਲਾ ੩ ।
4. ਗੋਂਡ, ਮਹਲਾ ੫ ।
5. ਰਾਮਕਲੀ ਕੀ ਵਾਰ, ਮਹਲਾ ੫, ਪਉੜੀ ੨੨ ।

੧—੧ ਅੰਕ ਹੈ। ਸਗਲ ਭਵਣ ਕੀ ਮੂਰਤਿ 'ਏਕਾ', ਮੁਖਿ ਤੇਰੈ ਟਕਸਾਲ[1]। ਬੇਦ ਕਤੇਬ ਕਰਹਿ ਕਹ ਬਪੁਰੇ, ਨਹ ਬੂਝਹਿ ਇਕ ਏਕਾ[2]। ਏਕੈ ਰੇ ਵਰਿ ਏਕੈ ਜਾਨ। ਏਕੈ ਰੇ ਗੁਰਮੁਖਿ ਜਾਨ[3]। ਏ ਹਮਾਰਾ ਅੰਤਰ-ਜਾਮੀ ਧਰ ਏਕਾ ਮੈ ਟਿਕ ਏਕਸੁ ਕੀ ਸਿਰਿ ਸਾਹਾ ਵਡ ਪੁਰਖੁ ਸੁਆਮੀ ॥ ੧ ॥ ਰਹਾਉ[4] ॥

ਨਿਰੰਕਾਰ ਅਮੂਰਤਿ ਤੋਂ ਏਕੰਕਾਰ ਮੂਰਤਿ ਹੋਇਆ[5]। ਦ੍ਰਿਸਟਿ ਆਵੈ ਸਭੁ ਏਕੰਕਾਰੁ ਮੂਲਮੰਤ੍ਰ ੧ (ਏਕੰਕਾਰ) ਤੋਂ ਆਰੰਭ ਹੁੰਦਾ ਹੈ।

**ਏਕੰਕਾਰ**—੧ ਏਕਾਂਗ ਅਖਰੀਂ 'ਇਕ' ਹੈ। 'ਇਕ' ਨਾਲ 'ਕਾਰ'[6] ਲੱਗਕੇ ਏਕੰਕਾਰ ਬਣਿਆ ਗੁਰਬਾਣੀ ਵਿਚ ਏਕੰਕਾਰ ਪਾਠ ਆਉਂਦਾ ਹੈ।

1. ਬੀਜੁ ਬੀਜਿ ਦੇਖਿਓ ਬਹੁ ਪਰਕਾਰਾ। ਫਲ ਪਾਕੇ ਤੇ ਏਕੰਕਾਰਾ ॥੨॥
(ਰਾਗੁ ਸੂਹੀ, ਮਹਲਾ ੫, ਘਰੁ ੧)
2. ਭਣਤਿ ਨਾਨਕੁ ਜਬ ਖੇਲ ਉਝਾਰੈ, ਤਬ ਏਕੈ ਏਕੰਕਾਰਾ ॥
(ਮਾਰੂ, ਮਹਲਾ ੫)
3. ਤਿਸੁ ਭਾਵੈ ਤਾ ਕਰੇ ਬਿਸਥਾਰੁ। ਤਿਸੁ ਭਾਵੈ ਤਾ ਏਕੰਕਾਰ।
(ਗਉੜੀ, ਸੁਖਮਨੀ, ਮਹਲਾ ੫)

ਗੁਰਮਤਿ ਵਿਚ 'ਏਕੋ ਏਕੁ ਨਿਰੰਜਨ ਪੂਜਾ'[7] ਹੈ। ਏਕੰਕਾਰ ਨਾਮ ਉਰਧਾਰੰ[8]। ਸਿਮਰਹੁ ਏਕੁ ਨਿਰੰਜਨ ਸੋਊ[9]। ਆਰਾਧਿ ਏਕੰਕਾਰੁ ਸਾਚਾ,[10]। ਏਕੰਕਾਰ ਸਿਮਰਨ ਆਰਾਧਨ ਦੀ ਸਿਖਿਆ ਹੈ।

**ਓ**—ਮੂਲਮੰਤ੍ਰ ਵਿਚ ਓ ਸਵਰ ਹੈ। ਗੁਰਮੁਖੀ ਮੁਹਾਰਨੀ ਊੜਾ ਹੈ।

---

1. ਸੋਰਠਿ, ਮਹਲਾ ੧, ਦੁਤੁਕੇ। 2. ਭੈਰਉ, ਅਸਟਪਦੀਆ ਮਹਲਾ ੧,।
3. ਦੇਵਗੰਧਾਰੀ, ਮਹਲਾ ੫, ਘਰੁ ੬।
4. ਬਿਲਾਵਲ ਪ੍ਰਭਾਤੀ, ਮਹਲਾ ੫, ਅਸਟਪਦੀਆ।
5. ਗਾਉੜੀ, ਮਹਲਾ ੫। 6. ਕਰਣੰ ਕਾਰਾ।
7. ਰਾਮਕਲੀ, ਮਹਲਾ ੫। 8. ਮਹਲਾ ੫, ਗਾਥਾ।
9. ਮਾਰੂ, ਮਹਲਾ ੫। 10. ਧਨਾਸਰੀ, ਮਹਲਾ ੧।

ਏਕੰਕਾਰ ਇਕਾਂਗ ਲਿਖ, ਊੜਾ ਓਅੰਕਾਰ ਲਖਾਇਆ[1]। 'ਵਰਨਾਤ ਕਾਰਾ' ਨਾਲ ਓਅੰਕਾਰ ਬਣਿਆ। ਇਹ ਤ੍ਰਿਭਵਣ ਸਾਰ ਹੈ। ਏਕਾ ਸਗਲ ਭਵਣ ਕੀ ਮੂਰਤਿ ਹੈ।

**ਓਅੰਕਾਰ**—ਏਕੰਕਾਰ ਤੋਂ ਓਅੰਕਾਰ ਹੋਇਆ। ਓ ਧੁੰਨਿ ਹੈ। ਧਨਿ ਧੰਨਿ 'ਓ' ਰਾਮ ਬੇਨੁ ਬਾਜੈ। ਮਧੁਰ ਮਧੁਰ 'ਧੁਨਿ' ਅਨਹਤ ਗਾਜੈ[2]। ੧। ਓਅੰਕਾਰ ਧੁਨਿ ਹੈ। ਪ੍ਰਿਥਮੈ ਓਅੰਕਾਰ ਤਿਨ ਕਹਾ। ਸੋ 'ਧੁਨਿ' ਪੂਰ ਜਗਤ ਮੋ ਰਹਾ[3]। ਓਅੰਕਾਰ ਅਕਾਰ ਸੁ ਤਿਸੈ[4]। ਸ੍ਰੀ ਗੁਰੂ ਨਾਨਕ ਦੇਵ ਜੀ ਦਖਣੀ ਓਅੰਕਾਰ ਬਾਣੀ ਵਿਚ ਲਿਖਦੇ ਹਨ:—

ਓਅੰਕਾਰਿ ਬ੍ਰਹਮਾ ਉਤਪਤਿ । ਓਅੰਕਾਰੁ ਕੀਆ ਜਿਨਿ ਚਿਤਿ ।
ਓਅੰਕਾਰਿ ਸੈਲ ਜੁਗ ਭਏ । ਓਅੰਕਾਰਿ ਬੇਦ ਨਿਰਮਏ ।
ਓਅੰਕਾਰਿ ਸਬਦਿ ਉਧਰੇ । ਓਅੰਕਾਰਿ ਗੁਰਮੁਖਿ ਤਰੇ ।
ਓਨਮ ਅਖਰ ਸੁਣਹੁ ਬੀਚਾਰੁ । ਓਨਮ ਅਖਰੁ ਤ੍ਰਿਭਵਣ ਸਾਰੁ ।੧।
(ਰਾਮਕਲੀ, ਮਹਲਾ ੧)

**੧ ਓ ਸ** '੧' ਪਹਿਲਾ ਅੰਕ (Digit) ਹੈ। 'ਓ' ਗੁਰਮੁਖੀ ਪੈਂਤੀ ਦਾ ਪਹਿਲਾ ਸਵਰ (Vowel) ਹੈ। 'ਸ' ਗੁਰਮੁਖੀ ਪੈਂਤੀ ਦਾ ਪਹਿਲਾ ਵਿਅੰਜਨ (Consonent) ਹੈ। ੧ (ਇਕ) ਨਾਲ ਕਾਰ ਅਤੇ ਓ ਨਾਲ ਕਾਰ ਲਾ ਕੇ ਏਕੰਕਾਰ ਓਅੰਕਾਰ ਸ਼ਬਦ ਬਣੇ। ੧ ਓ=੧ ਕਾਰ+ਓ ਕਾਰ=(੧+ਓ) ਕਾਰ। ਸਾਂਝਾ ਕਾਰ ਨਾਲ ਲਾ ਕੇ ਇਕ ਓਅੰ+ਕਾਰ ਪਾਠ ਕਰਦੇ ਹਨ।

---

1. ਵਾਰ ੩੯, ਪਾਉੜੀ ੧।
2. ਮਾਲੀਗਉੜਾ ਭਗਤ ਨਾਮ ਦੇਵ ਜੀ।
3. ਪਾਤਸ਼ਾਹੀ ੧੦ ਬਚਿੱਤ੍ਰ ਨਾਟਕ, ਮੱਛ ਅਵਤਾਰ।
4. ਵਾਰ ੪੦ ਪਾਉੜੀ ੯, ਭਾਈ ਗੁਰਦਾਸ ਜੀ।

**ਸਤਿ**—ਮੂਲਮੰਤ੍ਰ ਵਿਚ 'ਸਤਿ' ਸ਼ਬਦ ਪਿਆ ਹੈ। 'ਹਸਤ' ਫ਼ਾਰਸੀ ਲਫ਼ਜ਼ ਹੈ। ਪੰਜਾਬੀ ਪਦ 'ਹੈ' ਹੈ। ਸਤਿ, ਹਸਤ, ਹੈ, ਤਿੰਨੇ ਅਨੇਕ ਭਾਖਾ ਦੇ ਪ੍ਰਯਾਵਾਚੀ ਸ਼ਬਦ ਹਨ। ਹਸਤ ਹੀ ਹੱਕ ਹੈ। ਸਤਿ ਦੀ ਪੰਜਾਬੀ ਸਚੁ ਹੈ। ਸਤਿ ਪਰਾਪੂਰਬਲਾ ਨਾਮ ਹੈ। ਸਤਿਜ਼ਾਤੀ ਨਾਮੁ ਹੈ। ਸਚੁ ਤਿੰਨ ਕਾਲ ਖਿਆਲ ਨਾਲ ਹੈ। ਹਸਤੀ ਦਾ ਉਲਟ ਨੇਸਤੀ ਹੈ। ਸਚੁ ਦਾ ਉਲਟ ਕੂੜ ਹੈ। 'ਸਤਿ-ਨਾਮ' ਬਿਨਾਂ ਸਭ ਨਾਮ ਕਿਰਤਮ ਹਨ। [1]ਕਰਮ ਨਾਮ ਸਿਫ਼ਾਤੀ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸਤਿ' ਸ਼ਬਦ ਲਈ 'ਹੈ'-ਸ਼ਬਦ ਵਰਤਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਭੀ ਵੈਸਾ ਹੀ ਵਰਤਦੇ ਹਨ :—

ਹੈ, ਹੈ, ਆਖਾ ਕੋਟਿ ਕੋਟਿ ਕੋਟੀ, ਹੂ ਕੋਟਿ ਕੋਟਿ।
ਆਖੂੰ ਆਖਾ ਸਦਾ ਸਦਾ, ਕਹਣਿ ਨ ਆਵੈ ਤੋਟਿ :
(ਸਾਰੰਗ ਕੀ ਵਾਰ, ਸਲੋਕ, ਮਹਲਾ ੧)
ਤੂ ਹੈ, ਹੈ, ਵਾਹੁ ਤੇਰੀ ਰਜਾਇ। (ਪ੍ਰਭਾਤੀ, ਮਹਲਾ ੧)
ਹੈ ਤੂ ਹੈ ਤੂ, ਹੋਵਨਹਾਰ। (ਤਿਲੰਗ, ਮਹਲਾ ੫, ਘਰੁ ੧)

ਗੁਰਬਾਣੀ ਵਿਚ 'ਸਤਿ' ਸ਼ਬਦ ਵਖਰਾ ਭੀ ਵਰਤਿਆ ਹੋਇਆ ਹੈ :

ਸਤਿ ਸਤਿ ਸਦਾ ਸਤਿ ! (ਸਾਰੰਗ, ਮਹਲਾ ੪)
ਸਤਿ ਸਤਿ ਸਤਿ ਗੁਰਿ ਨਾਮੁ ਦ੍ਰਿੜਾਇਆ। (ਆਸਾ, ਮਹਲਾ ੪)
ਸੋਈ ਸਤਿ, ਸਤਿ ਹੈ ਸੋਇ। (ਆਸਾ, ਮਹਲਾ ੫)
ਸਤਿ ਸਤਿ ਸਤਿ ਪ੍ਰਭੁ ਸੋਈ। (ਮਾਝ, ਮਹਲਾ ੫)
ਸਤਿ ਸਤਿ ਸਤਿ ਪ੍ਰਭੁ ਸੁਆਮੀ। (ਗਉੜੀ, ਸੁਖਮਨੀ, ਮਹਲਾ ੫)

ਸਤ ਦੀ ਸਪਤਮੀ ਸਤਿ ਮੰਨੀਏ ਤਾਂ ਵਿਚ ਅਰਥ ਹੁੰਦਾ ਹੈ। ਗੁਰਬਾਣੀ ਵਿਚ ਲਿਖਿਆ ਹੈ :—

ਸਤਿ ਮਾਹਿ ਲੈ ਸਤਿ ਸਮਾਇਆ। (ਰਾਮਕਲੀ, ਮਹਲਾ ੫)
ਆਪਿ ਸਤਿ, ਕੀਆ ਸਭੁ ਸਤਿ।
ਤਿਸੁ ਪ੍ਰਭ ਤੇ ਸਗਲੀ ਉਤਪਤਿ। (ਗਉੜੀ, ਸੁਖਮਨੀ, ਮਹਲਾ ੫)

---

1. ਇਹ ਕਿਰਤਮ ਨਾਮ ਹਨ। ਸਰੂਪ ਵਿਚ ਸੰਖਿਆ ਨਹੀਂ।

ਸਤ ਸਰੂਪ ਵਿਚ ਸਤਿ ਨਾਮੁ ਹੈ। 'ਹੈ' ਆਪੇ ਏਕੰਕਾਰ ਹੋਇਆ। ਸਚੁ ਏਕੰਕਾਰ ਤੋਂ ਓਅੰਕਾਰ ਧੁਨਿ ਹੋਂਦ ਹੋਈ। ਏਕੰਕਾਰ Subjective ਅਤੇ ਓਅੰਕਾਰ Objective ਹੋਂਦ ਹੈ। ਇਹ 'ਹੈ (is)—ਏਕੰਕਾਰ One ਓਅੰਕਾਰ' Three ਸਿਧਾਂਤ ਹੈ :—

**ਨਾਮ**—ਗੁਰਬਾਣੀ ਵਿਚ ਲਿਖਿਆ ਹੈ :—

ਨਾਮ ਕੇ ਧਾਰੇ ਸਗਲੇ ਜੰਤ। ਨਾਮ ਕੇ ਧਾਰੇ ਖੰਡ ਬ੍ਰਹਮੰਡ।.........
ਨਾਮ ਕੇ ਧਾਰੇ ਆਗਾਸ ਪਾਤਾਲ। ਨਾਮ ਕੇ ਧਾਰੇ ਸਗਲ ਆਕਾਰ।
(ਸੁਖਮਨੀ, ਅਸਟਪਦੀ ੧੬, ਪਉੜੀ ੫)

ਨਾਮ ਮੰਤ੍ਰੁ ਗੁਰਿ ਦੀਨੋ ਜਾਕਹੁ। (ਗਉੜੀ, ਮਹਲਾ ੫)
ਉਤਪਤਿ ਪਰਲਉ ਸਬਦੇ ਹੋਵੈ। ਸਬਦੇ ਹੀ ਫਿਰਿ ਓਪਤਿ ਹੋਵੈ।
(ਮਾਝ, ਮਹਲਾ ੩)

ਹੁਕਮੀ ਹੋਵਨਿ ਆਕਾਰ...। ਹੁਕਮੀ ਹੋਵਨ ਜੀਅ...।੨। (ਜਪੁ)
ਕੀਤਾ ਪਸਾਉ ਏਕੋ ਕਵਾਉ ॥੧੬॥ (ਜਪੁ)

ਨਾਮ, ਸ਼ਬਦ, ਹੁਕਮ, ਅਤੇ ਏਕੋ ਕਵਾਉ ਗੁਰਬਾਣੀ ਅਨੁਸਾਰ ਸ੍ਰਿਸ਼ਟੀ ਉਤਪੱਤੀ ਪ੍ਰਕਰਣ ਵਿਚ ਇਕ ਅਰਥ ਰਖਦੇ ਹਨ। ਮਾਰੂ ਮਹਲਾ ੧, ਘਰੁ ੧, ਵਿਚ ਸ਼ਬਦ 'ਚਉਪਦੇ' ਅਰਥ ਵਿਚ ਵਰਤਿਆ ਹੋਇਆ ਹੈ।

ਸ੍ਰੀ ਗੁਰੂ ਗ੍ਰੰਥ ਕੋਸ਼ (ਖਾਲਸਾ ਟ੍ਰੈਕਟ ਸੋਸਾਇਟੀ, ਅੰਮ੍ਰਿਤਸਰ) ਵਿਚ ਲਿਖਿਆ ਹੈ:—'ਸ਼ਬਦ—ਸ੍ਰੀ, ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸ਼ਬਦ' ਬਹੁਤਾ —'ਨਾਮ'—ਦੇ ਅਰਥਾਂ ਵਿਚ ਆਯਾ ਹੈ'। ਸ਼ਬਦੀ ਸ੍ਰਿਸ਼ਟੀ ਗੁਰਮਤਿ ਸਿਧਾਂਤ ਹੈ। ਗੁਰਬਾਣੀ ਵਿਚ ਲਿਖਿਆ ਹੈ :—

ਅਨਹਦ ਸਬਦੁ ਦਸਮ ਦੁਆਰਿ ਵਜਿਓ,
ਤਹ ਅੰਮ੍ਰਿਤ 'ਨਾਮ' ਚੁਆਇਆ ਥਾ ॥੨॥ (ਮਾਰੂ ਮਹਲਾ ੫)
ਗੁਰਮੁਖਿ ਪਾਈਐ 'ਨਾਮ' ਪ੍ਰਸਾਦੁ ॥੩॥ (ਬਸੰਤ, ਮਹਲਾ ੩)

'ਨਾਮ' 'ਦਸਮ ਦੁਆਰਿ ਚੁਆਇਆ ਥਾ, ਲਿਖਿਆ ਹੈ। ਇਹ ਨਾਮੁ ਗੁਰਮੁਖਾਂ ਨੂੰ ਗੁਰਪ੍ਰਸਾਦਿ ਪ੍ਰਾਪਤ ਹੁੰਦਾ ਹੈ। ਪਰਾ ਪੂਰਬਲਾ ਅਤੇ ਕਿਰਤਮ

ਨਾਮ 'ਗੁਰਪ੍ਰਸਾਦਿ' ਮਿਲਦੇ ਹਨ।

**ਸਤਿਨਾਮੁ**—ਗੁਰਬਾਣੀ ਵਿਚ 'ਸਤਿਨਾਮੁ' ਇਕੱਠਾ ਭੀ ਵਰਤਿਆ ਹੋਇਆ ਹੈ :—

ਕਿਰਤਮ ਨਾਮ ਕਥੇ ਤੇਰੇ ਜਿਹਬਾ। 'ਸਤਿਨਾਮੁ' ਤੇਰਾ ਪਰਾ ਪੂਰਬਲਾ।

(ਮਾਰੂ, ਮਹਲਾ ੫)

'ਸਤਿਨਾਮੁ' ਜੋ ਜਿਯ ਲਖਿ ਪਾਵੈ। ਤਾਕੈ ਕਾਲਿ[1] ਨਿਕਟ ਨਹਿ ਆਵੈ ॥੨੦॥

(ਪਖਿਆਨ ਚਰਿੱਤ੍ਰ ੮੧, ਪਾਤਸ਼ਾਹੀ ੧੦)

ਜਪਿ ਮਨ 'ਸਤਿਨਾਮ' ਸਦਾ 'ਸਤਿਨਾਮੁ'। (ਧਨਾਸਰੀ ਮਹਲਾ ੪)

ਸਤਿ ਦਾ ਅਰਥ 'ਹੈ' ਹੈ। ਨਾਮ ਦਾ ਅਰਥ 'ਸ਼ਬਦ' ਹੈ। ਸਤਿਨਾਮੁ ਪਰਾਪੂਰਬਲਾ ਸ਼ਬਦ ਹੈ। ਸਤਿਨਾਮੁ ਸਿਮਰਨ ਦਾ ਹੁਕਮ ਹੈ। ਨਾਦ ਬਾਦ ਸਤ ਨਹੀਂ। ਸਤੋ ਗੁਣ ਮਾਇਆ ਜਾਇਆ ਹੈ। ਅਨਹਦ ਬੇਨੁ ਸਤਿ ਹੈ।

੧+ਓ ਸਤਿਨਾਮੁ 'ਪੰਚ ਅਖਰ' ਸੰਗ ੧ ਅੰਕ ਗੁਰਮਤਿ ਵਿਚ ਪ੍ਰਧਾਨ ਨਾਮ ਹੈ।

**ਕਰਤਾ**—ਕਰਤਾ ਕਿਰਤਮ ਜਾ ਕਰਮ ਨਾਮ ਹੈ। ਸਿਰਠੀ ਸਿਰਜਨਹਾਰ ਕਰਤਾ ਹੈ। ਗੁਰਬਾਣੀ ਵਿਚ ਲਿਖਿਆ ਹੈ :—

ਏਕੋ ਕਰਤਾ ਜਿਨਿ ਜਗੁ ਕੀਆ। ਬਾਝੁ ਕਲਾ ਧਰਿ ਗਗਨੁ ਧਰੀਆ ॥ ੨ ॥

(ਬਸੰਤ, ਮਹਲਾ ੧)

ਜਗ ਮੋ ਰੂਪ ਸਭਨ ਕੋ ਧਰਤਾ। ਯਾਂ ਤੇ ਨਾਮ ਬਖਾਨੈ ਕਰਤਾ ॥ ੧੨ ॥

(ਪਾਤਸ਼ਾਹੀ ੧੦, ਮੱਛ ਅਵਤਾਰ)

ਕਕਾ ਕਾਰਨ ਕਰਤਾ ਸੋਊ। (ਗਉੜੀ ਮਹਲਾ ੫, ਬਵਣ ਅਖਰੀ)

ਆਪੇ ਸਾਜੇ ਕਰਤਾ ਸੋਇ। (ਧਨਾਸਰੀ, ਮਹਲਾ ੩)

ਤੂੰ ਆਪੇ ਕਰਤਾ ਸ੍ਰਿਸਟਿ ਧਰਾਇਣੁ।

(ਭੈਰਉ, ਮਹਲਾ ੪, ਚਉਪਦੇ ਘਰੁ ੧)

---

1. ਸੁਣਿਐ ਪੋਹਿ ਨ ਸਕੈ ਕਾਲੁ ॥ ੮ ॥ (ਜਪੁ)

ਕਰਨ ਕਰਾਵਨ ਕਰਤਾ ਸੋਈ । ੧ ਰਹਾਉ । (ਗਉੜੀ, ਮਹਲਾ ੫)
ਆਪਿ ਕਰਾਏ ਕਰਤਾ ਸੋਈ । (ਮਾਝ, ਮਹਲਾ ੩)
ਕਰਿ ਕਰਿ ਵੇਖੈ ਕਰਤਾ ਸੋਈ । (ਬਿਲਾਵਲੁ, ਮਹਲਾ ੧, ਘਰ ੧੦)
ਆਪੇ ਕਰਤਾ ਸਚਾ ਸੋਈ । (ਮਾਰੂ, ਮਹਲਾ ੩)

ਸਭ ਮਹਿ ਏਕ ਨਿਰੰਜਨ ਕਰਤਾ (ਮਾਰੂ, ਮਹਲਾ ੪)

**ਪੁਰਖ**—ਕਰਤਾ ਕੀਤੇ ਵਿਚ ਸਮਾਇਆ ਹੋਇਆ ਹੈ । ਕਰਤਾ ਸਭ ਥਾਈ ਹੈ । ਇਸ ਲਈ ਉਹ ਪੁਰਖੁ ਹੈ । ਪੁਰਖੁ ਘਟਿ ਘਟਿ ਪੂਰਨ ਹੈ । ਪੁਰਖੁ ਭੀ ਕਿਰਤਮ ਨਾਮ ਹੈ । ਇਹ 'ਮਹਲਾ—ਪੁਰਖ' ਸਿਧਾਂਤ ਦੀ ਨੀਂਹ ਹੈ । ਗੁਰਬਾਣੀ ਵਿਚ ਲਿਖਿਆ ਹੈ—

ਪੂਰ ਰਹਿਆ ਸਰਬਤ੍ਰ ਮੈ, ਸੋ ਪੁਰਖੁ ਬਿਧਾਤਾ । (ਕੇਦਾਰਾ ਛੰਤ, ਮਹਲਾ ੫)
ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਈ । (ਸੂਹੀ, ਮਹਲਾ ੪)
...ਤੂੰ ਕਰਤਾ ਸਭ ਠਾਈ ਹੇ ।੪। (ਮਾਰੂ ਮਹਲਾ ੧, ਪੰਨਾ ੧੦੨੨)
ਸਤਿ ਪੁਰਖ ਸਭ ਮਾਹਿ ਸਮਾਣੀ । (ਗਉੜੀ, ਮਹਲਾ ੫)
ਇਸੁ ਜਗ ਮਹਿ ਪੁਰਖੁ[1], ਏਕੁ ਹੈ, ਹੋਰ ਸਗਲੀ ਨਾਰਿ ਸਬਾਈ ।
(ਵਾਰ ਵਡਹੰਸ ਕੀ, ਮਹਲਾ ੪, ਸਲੋਕ, ਮਹਲਾ ੩)
ਇਹੁ ਜਗੁ ਸਚੈ ਕੀ ਕੋਠੜੀ, ਸਚੇ ਕਾ ਵਿਚਿ ਵਾਸੁ ।
(ਆਸਾ ਕੀ ਵਾਰ, ਮਹਲਾ ੨)

**ਕਰਤਾ ਪੁਰਖ** ਕਰਤਾ ਪੁਰਖੁ 'ਇਕੱਠਾ' ਭੀ ਵਰਤਿਆ ਹੋਇਆ ਹੈ :

ਆਪੇ ਕਰਤਾ ਪੁਰਖੁ ਬਿਧਾਤਾ ।੧। (ਮਾਰੂ, ਮਹਲਾ ੧)
ਤੂੰ ਕਰਤਾ ਪੁਰਖੁ ਅਗੰਮੁ ਹੈ, ਰਵਿਆ ਸਭ ਠਾਈ ।
(ਵਾਰ ਮਲਾਹਾਰ ਕੀ, ਮਹਲਾ ੧ ਪਉੜੀ ੨੮)

ਵਿਚ ਕਰਤਾ ਪੁਰਖੁ ਖਲੋਆ । ਵਾਲੁ ਨ ਵਿੰਗਾ ਹੋਆ ।
(ਸੋਰਠਿ, ਮਹਲਾ ੫)

---

1. ਕੇਤੀ ਨਾਰਿ, ਵਰੁ ਏਕੁ ਸਮਾਲਿ । (ਰਾਮਕਲੀ, ਮਹਲਾ ੧, ਦੱਖਣੀ ਓਅੰਕਾਰ ।

ਕਰਤਾ ਪੁਰਖੁ ਨਾ ਚੇਤਿਓ, ਕੀਤੇ ਨੋ ਕਰਤਾ ਕਰ ਜਾਣੇ ।
(ਵਾਰ ੧੫, ਪਉੜੀ ੭, ਭਾਈ ਗੁਰਦਾਸ ਜੀ ਭੱਲਾ)

**ਨਿਰ**—ਨਿਰ ਉਪਸਰਗ ਹੈ । ਨਿਰ Negative Prefix ਹੈ । ਉਪਸਰਗ ਉਹ ਸ਼ਬਦ ਯਾ ਵਾਕ ਹੁੰਦੇ ਹਨ, ਜਿਨ੍ਹਾਂ ਦਾ ਰੂਪ ਕਿਸੇ ਵਿਭਕਤੀ ਵਿਚ ਨਹੀਂ ਬਦਲਦਾ । ਨਿਰ ਉਪਸਰਗ 'ਭਉ' ਅਤੇ 'ਵੈਰ' ਦੋਨਾਂ ਸ਼ਬਦਾਂ ਨਾਲ ਅਗੇਤਰ ਲੱਗਾ ਹੋਇਆ ਹੈ । ਨਿਰ ਦੇ ਅਰਥ 'ਰਹਤ' ਜਾਂ 'ਬਿਨਾਂ' ਕਰਦੇ ਹਨ ।

**ਨਿਰਭਉ**—ਨਿਰਭਉ ਧੁਨਿ ਅਤੇ ਜੋਤਿ ਹੈ । ਜਨਮ ਮਰਨ ਦੇ ਡਰ ਭਉ ਤੋਂ ਰਹਿਤ ਹੈ । ਕਰਤਾ ਨਿਰਭਉ ਹੈ । ਨਿਰਭਉ ਨਾਮ ਜਪਨ ਦੀ ਆਗਿਆ ਹੈ । ਗੁਰਬਾਣੀ ਵਿਚ ਲਿਖਿਆ ਹੈ:—

ਨਿਰਭਉ ਆਪਿ ਨਿਰੰਤਰਿ 'ਜੋਤਿ' । (ਆਸਾ, ਮਹਲਾ ੧)
ਅਨਹਦ ਰੁਣ-ਝੁਣ ਕਾਰੁ ਸਦਾ 'ਧੁਨਿ' ਨਿਰਭਉ ਕੈ ਘਰਿ ਵਾਇਦਾ ।
(ਮਾਰੂ,, ਸੋਲਹੇ, ਮਹਲਾ ੧)
ਏਕੋ ਕਉ ਨਾਹੀ ਭਉ ਕੋਇ (ਬਿਲਾਵਲੁ, ਮਹਲਾ ੧)
ਸਗਲ ਸਮਗ੍ਰੀ ਡਰਹਿ ਬਿਆਪੀ, ਬਿਨੁ ਡਰ ਕਰਣੈ ਹਾਰਾ ।
(ਮਾਰੂ, ਮਹਲ ੫)
ਭਉ ਚੂਕਾ ਨਿਰਭਉ ਹੋਇ ਬਸੇ । (ਸੁਖਮਨੀ, ਅਸਟਪਦੀ ੧੮, ਪਾਉੜੀ ੭)
ਨਿਰਭਉ ਜਪੈ ਸਗਲ ਭਉ ਮਿਟੈ । (ਗਾਉੜੀ, ਸੁਖਮਨੀ, ਮਹਲਾ ੫)
ਭਉ ਭਾਗਾ ਨਿਰਭਉ ਮਨਿ ਬਸੈ ।
ਅੰਮ੍ਰਿਤ ਨਾਮ, ਰਸਨਾ ਨਿਤ ਜਪੈ ।੩। (ਰਾਮਕਲੀ, ਮਹਲਾ ੫)
ਜਪਿ ਮਨ ਨਿਰਭਉ । (ਸਾਰੰਗ, ਮਹਲਾ ੪)

ਡਰ ਭਉ ਅਪਨੇ ਤੋਂ ਵੱਡੇ ਦਾ ਹੁੰਦਾ ਹੈ । ਕਾਲ ਕੀਤਾ ਹੋਇਆ ਹੈ । ਏਕੰਕਾਰ ਕਾਲ ਡਰ ਅਤੇ ਜਮ ਭਉ ਤੋਂ ਰਹਤ ਹੈ । ਨਾਨਕ ਨਿਰਭਉ ਨਿਰੰਕਾਰ ਸਚੁ ਏਕੁ[1] । ਨਿਰਭਉ ਨਿਰੰਕਾਰੁ ਸਤਿ ਨਾਮੁ [2] ।

---

1. ਆਸਾ ਕੀ ਵਾਰ, ਸਲੋਕ ਮਹਲਾ ੧ । 2. ਮਾਰੂ, ਮਹਲਾ ੪ ।

**ਨਿਰਵੈਰ**—ਪੂਰਨ ਜੋਤਿ ਨਿਰਵੈਰ ਹੈ । ਭਗਤ ਨਿਰਵੈਰ ਹੁੰਦੇ ਹਨ । ਮੂਲਮੰਤ੍ਰ ਸਿਮਰਨ ਦੀ ਆਗਿਆ ਹੈ । ਗੁਰਬਾਣੀ ਵਿਚ ਲਿਖਿਆ ਹੈ:—

ਨਿਰਭਉ ਨਿਰੰਕਾਰੁ ਨਿਰਵੈਰ, 'ਪੂਰਨ ਜੋਤਿ' ਸਮਾਈ (ਸੋਰਠਿ, ਮਹਲਾ ੧, ਚਉਤੁਕੇ )

ਪਾਰਬ੍ਰਹਮ ਕੇ ਭਗਤ ਨਿਰਵੈਰੁ । (ਭੈਰਉ, ਮਹਲਾ ੫)
ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ । (ਭੈਰਉ, ਮਹਲਾ ੫)
ਜਪਿ ਮਨ ਨਿਰਭਉ । ਸਤਿ ਸਤਿ ਸਦਾ ਸਤਿ ।
ਨਿਰਵੈਰ ਅਕਾਲ ਮੂਰਤਿ । ਆਜੂਨੀ ਸੰਭਉ (ਸਾਰੰਗ, ਮਹਲਾ ੪)

ਏਕੰਕਾਰ ਇਕ ਅਕਾਰ ਹੈ । ਵੈਰ ਵਿਰੋਧ ਦੂਜੇ ਨਾਲ ਹੁੰਦਾ ਹੈ । ਦੂਜਾ ਕੋਈ ਹੈ ਨਹੀਂ । ਉਸ ਤੋਂ ਕੋਈ ਵੱਡਾ ਨਹੀਂ । ਕੋਈ ਉਸਦੇ ਤੁਲ ਨਹੀਂ । ਭਉ ਕਿਹਦਾ ? ਵੈਰ ਕਿਸ ਨਾਲ ? ਨਿਰਭਉ ਨਿਰਵੈਰ ਭੀ ਕਿਰਤਮ ਨਾਮ ਹਨ ।

**ਅ**—'ਅ' ਨਖੇਦ ਸੂਚਕ ਅੱਵੈ ਹੈ । ਸੰਗਿਆ ਅਤੇ ਵਸ਼ੇਸ਼ਣ ਸ਼ਬਦਾਂ ਦੇ ਪਹਿਲੇ ਲਾਉਂਦੇ ਹਨ । 'ਅ' ਅੱਵੈ 'ਕਾਲ' ਅਤੇ 'ਜੂਨੀ' ਦੋਨਾਂ ਸ਼ਬਦਾਂ ਦੇ ਅਗੇਤਰ ਲਗਾ ਹੋਇਆ ਹੈ । ਮੂਲ-ਮੰਤ੍ਰ ਵਿਚ 'ਨਿਰ' ਅਤੇ 'ਅ' ਦੋਨੋ ਦੋ ਦੋ ਵਾਰ ਵਰਤੇ ਹੋਏ ਹਨ ।

**ਅਕਾਲ**—ਕਾਲ ਦਾ ਅਰਥ ਸਮਾ, ਖਉ, ਨਾਸ, ਅਤੇ ਮ੍ਰਿਤੂ ਕਰਦੇ ਹਨ । ਅਕਾਲ ਕਿਰਤਮ ਜਾਂ ਕਰਮ ਨਾਮ ਹੈ । ਸਤਿ ਤਿੰਨ ਕਾਲ ਸਚ ਹੈ । ਸਚੁ ਏਕੰਕਾਰ ਸਦਾ ਹੈ । ਇਕ ਏਕੰਕਾਰ ਦਾ ਨਾਸ ਨਹੀਂ । ਗੁਰਬਾਣੀ ਵਿਚ ਲਿਖਿਆ ਹੈ :—

ਤੂ ਅਕਾਲ ਪੁਰਖੁ ਨਾਹੀ ਸਿਰਿ 'ਕਾਲਾ' । (ਮਾਰੂ, ਮਹਲਾ ੧)
ਅਕਾਲ ਮੂਰਤਿ ਜਿਸੁ ਕਦੇ ਨਾਹੀ 'ਖਉ' ।੧। (ਮਾਰੂ, ਮਹਲਾ ੫)
ਪ੍ਰਿਥਮਅਕਾਲ ਗੁਰਕੀਓ, ਜਿਹ ਕੋ ਕਬੈਨਹੀ 'ਨਾਸ' । (ਪਾਤਸ਼ਾਹੀ ੧੦, ਦੱਤ ਅਵਤਾਰ)
ਆਪੇ ਕਰਤਾ ਹੈ ਅਬਿਨਾਸੀ । (ਮਾਰੂ, ਮਹਲਾ ੧)

ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ, ਨ ਕਦੇ 'ਮਰੈ ਨ ਜਾਇਆ[1] ॥੨॥
(ਸਿਰੀ ਰਾਗ, ਮਹੁਲਾ ੪, ਘ ੨,ਛੰਤ)
ਅਕਾਲ ਹੈ ।੩੧। ਜਾਪੁ, ਪਾਤਸ਼ਾਹੀ ੧੦)
ਨਮਸਤੂੰ ਅਕਾਲੇ ।੨। (ਜਪੁ, ਪਾਤਸ਼ਾਹੀ ੧੦)

**ਮੂਰਿਤ**—ਨਿਰੰਕਾਰ ਅਮੂਰਤਿ ਹੈ । ੧ ਏਕੰਕਾਰ ਮੂਰਤਿ ਹੈ ਦਾ ਅਰਥ 'ਲਿੰਙ' 'ਸੂਰਤਿ' ਜਾਂ 'ਰੂਪ' ਹੈ:—
ਮਾ ਕੀ ਰਕਤੁ ਪਿਤਾ ਬਿਦੁ ਧਾਰਾ । ਮੂਰਤਿ ਸੂਰਤਿ ਕਰਿ ਆਪਾਰਾ ।
(ਮਾਰੂ, ਮਹਲਾ ੧)
ਤੇਰੀ 'ਮੂਰਤਿ ਏਕਾ', ਬਹੁਤੁ ਰੂਪ । (ਬਸੰਤ, ਮਹਲਾ ੧, ਘਰੁ ੧)
ਸੂਰਤਿ ਮੂਰਤਿ ਆਦਿ ਅਨੂਪੁ ਨਾਨਕੁ ਜਾਚੈ ਸਾਚੁ 'ਸਰੂਪ'
(ਧਨਾਸਰੀ, ਮਹਲਾ ੧)
ਜੈਸਾ ਕਰੈ, ਕਹਾਵੈ ਤੈਸਾ, ਐਸੀ ਬਨੀ ਜਰੂਰਤਿ ।
ਹੋਵਹਿ ਲਿੰਙ, ਝਿੰਙ ਨਹ ਹੋਵਹਿ, ਐਸੀ ਕਹੀਐ 'ਸੂਰਤਿ' ।
ਜੋ ਓਸੁ ਇਛੇ ਸੋ ਫਲੁ ਪਾਏ, ਤਾਂ ਨਾਨਕ ਕਹੀਐ 'ਮੂਰਤਿ' ।੨।
(ਸਾਰੰਗ ਕੀ ਵਾਰ, ਮ: ੨)
ਹਰਿ ਗੁਰ ਮੂਰਤਿ 'ਏਕਾ' ਵਰਤੈ, ਨਾਨਕ ਹਰਿ ਗੁਰ ਭਾਇਆ ।
(ਮਾਰੂ, ਮਹਲਾ ੧)
ਸਗਲ ਭਵਣ ਕੀ 'ਮੂਰਤਿ ਏਕਾ', ਮੁਖਿ ਤੇਰੈ ਟਕਸਾਲਾ ।੧।
(ਸੋਰਠਿ, ਮਹਲਾ ੧, ਦੁਤੁਕੇ)

੧ ਏਕੰਕਾਰ ਆਕਾਰ ਹੈ । ਏਕੰਕਾਰ ਮੂਰਤਿ ਕਾਲ ਅਤੇ ਜੂਨੀ ਰਹਤ ਹੈ । ਅਚਲ ਮੂਰਤਿ ਹੈ । ਏਕੰਕਾਰ ਗੁਰ ਅਵਤਾਰ ਧਾਰਦਾ ਹੈ । ਗੁਰ ਅਵਤਾਰ ਮਾਣਸ ਮੂਰਤਿ ਪਰਤਖ ਗੁਰ ਹੁੰਦਾ ਹੈ । ੧ ਏਕੰਕਾਰ ਮੂਰਤਿ ਅਤੇ ਗੁਰ ਅਵਤਾਰ ਮਾਣਸ ਮੂਰਤਿ ਨਿਰੰਕਾਰ ਅਮੂਰਤਿ ਦੇ ਦੋ ਰੂਪ (ਮੂਰਤਿ) ਹੁੰਦੇ ਹਨ । ਨਿਰੰਕਾਰ, ਏਕੰਕਾਰ, ਗੁਰ ਅਵਤਾਰ ਅਭੇਦ ਹਨ । ਗੁਰਮਤਿ ਵਿਚ

---

1. ਅਜੂਨੀ ।

ਸਿਮਰਨ, ਧਿਆਨ ਅਤੇ ਗਿਆਨ, ਦੀ ਜੁਗਤੀ ਹੈ । ਗੁਰਬਾਣੀ ਅਤੇ 'ਕੁੰਜੀ' ਗੁਰਬਾਣੀ ਵਿਚ ਲਿਖਿਆ ਹੈ :—

ਸਤਿਗੁਰ ਬਾਝ ਨ ਬੁਝੀਐ, ਜਿੱਚਰ ਧਰੇ ਨ 'ਗੁਰ ਅਵਤਾਰਾ ।'

(ਵਾਰ ੧, ਪਉੜੀ ੧੭)

ਸਫਲ ਮੂਰਤਿ ਗੁਰੁ ਤਿਸ ਕਾ ਰੂਪੁ । ੨ । (ਭੈਰਉ, ਮਹਲਾ ੫)

ਸਤਿਗੁਰ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ।

(ਮਲਾਰ, ਮਹਲਾ ੪)

ਸਤਿਗੁਰ ਮੂਰਤਿ ਕਉ ਬਲਿ ਜਾਉ ।

(ਸਾਰੰਗ, ਮਹਲਾ ੫, ਚਉਪਦੇ, ਘਰੁ ੧)

ਹਰਿ ਕਾ ਸੰਤੁ, ਹਰਿ ਕੀ ਹਰਿ ਮੂਰਤਿ......। (ਭੈਰਉ, ਮਹਲਾ ੪)

ਸਾਧ ਮੂਰਤਿ ਗੁਰੁ ਭੇਟਿਓ ਨਾਨਕ.........

(ਬਿਲਾਵਲ, ਮਹਲਾ ੫, ਦੁਪਦੇ, ਘਰੁ ੮)

ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ।੧।

(ਸਾਰੰਗ, ਮਹਲਾ ੫, ਘਰੁ ੩)

ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰ ਅਰਜਨੁ ਪਿਖਹੁ ਨਯਣ ।੧।

(ਮਥਰਾ, ਸਵਈਏ ਮਹਲੇ ਪੰਜਵੇਂ ਕੇ ੫)

ਗੁਰ ਮੂਰਤਿ ਸਿਉ ਲਾਇ ਧਿਆਨੁ । ਈਹਾ ਊਹਾ ਪਾਵਹਿ ਮਾਨ । ੩ ।

(ਗਉੜੀ, ਮਹਲਾ ੫)

**ਅਕਾਲ ਮੂਰਤਿ**—ਅਕਾਲ ਮੂਰਤਿ ਕਿਰਤਮ ਨਾਮ ਹੈ । ਅਕਾਲ ਮੂਰਤਿ ਨਾਮ ਇਕੱਠਾ ਭੀ ਵਰਤਿਆ ਹੋਇਆ ਹੈ—

ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ । ੩ ।

(ਸੋਰਠਿ, ਮਹਲਾ ੫)

ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈਭੀ ਹੋਵਨ ਹਾਰਾ ।

(ਸੋਰਠਿ, ਮਹਲਾ ੫)

ਆਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ।

(ਵਾਰ ਮਾਰੂ, ਮਹਲਾ ੫)

ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ । (ਕੇਦਾਰਾ, ਮਹਲਾ ੫)
ਅਕਾਲ ਮੂਰਤਿ ਪਰਤਖ ਸੋਇ...। (ਵਾਰ ੩੯, ਪਾਉੜੀ ੧)

ਮੂਲਮੰਤ੍ਰ ਵਿਚ ਅਕਾਲ ਸ਼ਬਦ ਮੂਰਤਿ ਸ਼ਬਦ ਦਾ ਵਸ਼ੇਸ਼ਨ ਭੀ ਮੰਨਦੇ ਹਨ। ਏਕੰਕਾਰ ਅਕਾਰ (ਮੂਰਤਿ) ਦਾ ਕਦੇ ਕਾਲ (ਨਾਸ) ਨਹੀਂ ਹੁੰਦਾ । ੧ ਏਕੰਕਾਰ ਅਕਾਰ (ਮੂਰਤਿ) ਦਾ ਕਦੇ ਕਾਲ (ਨਾਸ) ਨਹੀਂ ਹੁੰਦਾ। ੧ ਏਕੰਕਾਰ ਅਕਾਰ ਹੁੰਦਾ ਹੈ, ਪਰ ਤਿਸ ਅਕਾਰ ਦਾ ਨਾਸ ਨਹੀਂ ।

**ਅਕਾਲ ਪੁਰਖੁ**—ਗੁਰਬਾਣੀ ਵਿਚ 'ਅਕਾਲ ਪੁਰਖੁ' ਭੀ ਇਕੱਠਾ ਵਰਤਿਆ ਹੋਇਆ ਹੈ । ਇਹ ਮੂਲ ਮੰਤ੍ਰ ਨਾਮਾਵਲੀ ਦੀ ਵਿਆਖਿਆ ਹੀ ਹੈ ।
ਅਕਾਲ ਪੁਰਖ ਅਗਾਧਿ ਬੋਧ । (ਗਉੜੀ, ਮਹਲਾ ੫)

ਕਾਲ ਹੀਨ, ਕਲਾ ਸੰਜੁਗਤਿ, ਅਕਾਲ ਪੁਰਖੁ, ਆਦੇਸ ।੮੪।

(ਜਾਪੁ, ਪਾਤਸ਼ਾਹੀ ੧੦)

**ਅਜੂਨੀ** ਜੂਨੀ ਦਾ ਅਰਥ ਕਾਰਣ ਹੈ । ਅਜੂਨੀ ਦਾ ਅਰਥ ਅਜਨਮੰ ਹੈ । ਨਿਰੰਕਾਰ ਏਕੰਕਾਰ ਹੋਇਆ । ਨਿਰੰਕਾਰ 'ਏਕੰਕਾਰ' ਦਾ ਕਾਰਨ ਨਹੀਂ । ਏਕੰਕਾਰ ਕਾਰਜ ਨਹੀਂ । ਨਿਰਗੁਣੁ ਸਰਗੁਣੁ ਆਪੇ ਸੋਈ[1] । ੮੪ ਲਖ ਜੂਨ ਮੰਨੀ ਜਾਂਦੀ ਹੈ । ਆਪ ਅਤੀਤ ਹੈ । ਏਕੰਕਾਰ ਅੰਤਰ ਉਤਭੁਜ ਹੈ । ਅਜੂਨੀ ਕਰਮ ਨਾਮ ਹੈ । ਗੁਰਬਾਣੀ ਬੀੜ ਵਿਚ ਲਿਖਿਆ ਹੈ:—

ਧਨੁ ਧਰਣੀ ਧਰੁ ਆਪਿ ਅਜੋਨੀ, ਤੋਲਿ ਬੋਲਿ ਸਚੁ ਪੂਰਾ ।

(ਰਾਮਕਲੀ, ਮਹਲਾ ੧, ਦੱਖਣੀ ਓਅੰਕਾਰ)

ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ।

(ਵਾਰ ਮਾਰੂ, ਮਹਲਾ ੫, ਪਉੜੀ ੩)

ਸੋ-ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ।੩।(ਭੈਰਉ, ਮਹਲਾ ੫, ਘਰੁ ੧)
ਗਗਨੁ ਅਗੰਮੁ ਅਨਾਥੁ ਅਜੋਨੀ ੨੦ ।

(ਰਾਮਕਲੀ, ਮਹਲਾ ੧, ਦ: ਓਅੰਕਾਰ)

ਸੰਕਟਿ ਨਹੀ ਪਰੈ, ਜੋਨਿ ਨਹੀ ਆਵੈ, 'ਨਾਮੁ ਨਿਰੰਜਨ' ਜਾਕੋ ਰੇ ।

(ਗਉੜੀ, ਭਗਤ ਕਬੀਰ ਜੀ)

---

1. ਮਾਝ, ਮਹਲਾ ੩

ਆਦ 'ਰੂਪ', ਅਨਾਦਿ 'ਮੂਰਤਿ', ਅਜੋਨ ਪੁਰਖੁ ਅਪਾਰ। ੭੯।

(ਜਾਪੁ, ਪਾਤਸ਼ਾਹੀ ੧੦)

ਜੋਨਿ ਜਗਤ ਮੈ ਕਬਹੂੰ ਨ ਆਯਾ, ਯਾ ਤੇ ਸਭੋ 'ਅਜੋਨ ਬਤਾਯਾ। ੧੩।

(ਪਾਤਸ਼ਾਹੀ ੧੦, ਮੱਛ ਅਵਤਾਰ)

**ਸੈਭੰ**—ਨਿਰੰਕਾਰ—ਏਕੰਕਾਰ—ਮੂਰਤਿ ਸੈਭੰ ਹੈ। ਸੈਭੰ 'ਆਪੇ ਆਪਿ' ਹੈ। ਭਾਈ ਗੁਰਦਾਸ ਜੀ ਭੱਲੇ ਲਿਖਦੇ ਹਨ :—

ਏਕੰਕਾਰ ਇਕਾਂਗ ਲਿਖ, ਊੜਾ ਓਅੰਕਾਰ ਲਿਖਾਇਆ।
ਸਤਿਨਾਮ ਕਰਤਾ ਪੁਰਖ, ਨਿਰਭਉ ਹੁਇ ਨਿਰਵੈਰ ਸਦਾਇਆ।
ਅਕਾਲ ਮੂਰਤਿ ਪਰਤੱਖ ਸੋਇ, ਨਾਉਂ ਅਜੂਨੀ ਸੈਭੰ ਭਾਇਆ।

(ਵਾਰ ੩੯, ਪਉੜੀ ੧)

**ਅਜੂਨੀ ਸੈਭੰ**—ਅਜੂਨੀ ਸੈਭੰ ਨਾਮ ਇਕੱਠਾ ਭੀ ਵਰਤਿਆ ਹੋਇਆ ਹੈ। ਅਜੂਨੀ ਸੈਭੰ ਕਿਰਤਮ ਨਾਮ ਹੈ। ਅਮੋਘ ਦਰਸਨ ਆਜੂਨੀ ਸੰਭਓ[1]। ਕਈ ਅਜੂਨੀ ਸ਼ਬਦ ਸੈਭੰ ਸ਼ਬਦ ਦਾ ਵਸ਼ੇਸ਼ਣ ਮੰਨਦੇ ਹਨ। ਅਜੂਨੀ ਸੈਭੰ ਨੂੰ ਅਜੂਨੀ ਸੰਭੋ, ਅਜੂਨੀ ਸੰਭਉ, ਆਜੋਨੀ ਸੰਭਉ, ਆਜੋਨੀ ਸੰਭਉ, ਆਜੋਨੀ ਸੰਭਵਿਅਉ ਕਰਕੇ ਲਿਖਿਆ ਹੈ :—

ਅਕਾਲ ਮੂਰਤਿ ਅਜੂਨੀ ਸੈਭੰ, ਮਨ ਸਿਮਰਤ ਠੰਢਾ ਥੀਵਾ ਜੀਉ। ੨।

(ਮਾਝ, ਮਹਲਾ ੫)

ਅਕਾਲ ਮੂਰਤਿ ਅਜੂਨੀ ਸੰਭਉ, ਕਲਿ ਅੰਧਕਾਰ ਦੀਪਾਈ। ੧੮।

(ਰਾਮਕਲੀ, ਮਹਲਾ ੫)

ਆਪਿ ਅਤੀਤੁ ਅਜੋਨੀ ਸੰਭਉ, ਨਾਨਕ ਗੁਰਮਤਿ ਸੋ ਪਾਇਆ। ੧੨।

(ਮਾਰੂ, ਮਹਲਾ ੧)

ਅਮੋਘ ਦਰਸਨ, ਅਜੂਨੀ ਸੰਭਉ। (ਮਾਰੂ, ਮਹਲਾ ੫)

ਪਾਰਬ੍ਰਹਮ ਅਜੋਨੀ ਸੰਭਵ, ਸਰਬ ਥਾਨ ਘਟ ਬੀਨਾ।

(ਸਾਰੰਗ, ਮਹਲਾ ੫)

---

1. ਮਾਰੂ, ਮਹਲਾ ੫।

ਆਜੋਨੀ ਸੰਭਵਿਅਉ ਸੁ ਜਸੁ, ਕਲ 'ਕਵੀਅਣਿ' ਬਖਾਣਿਆਉ ।

(ਸਵਈਏ, ਮਹਲੇ ਪੰਜਵੇਂ ਕੇ ੫)

ਆਜੋਨੀ ਸੰਭਵਿਅਉ, ਜਗਤੁ-ਗੁਰ ਬਚਨਿ ਤਰਾਯਉ ।

(ਸਵਈਏ, ਮਹਲੇ ਚਉਥੇ ਕੇ ੪)

**ਗੁਰ**—ਗੁਰ ਦੀਪਕ ਤਿਹ ਲੋਇ[1] । ਗੁਰ ਸਾਖੀ ਮਿਟਿਆ ਅੰਧਿਆਰਾ । ਬਜਰ ਕਪਾਟ ਖੁਲਾਵਣਿਆ[2] ।

ਗੁਰੂ ਅੰਧੇਰੇ ਦੀ ਰੋਸ਼ਨੀ ਹੈ । ਗੁਰ ਅਤੇ ਗੁਰ ਅਵਤਾਰ ਗੁਰਮਤਿ ਦਾ ਮੂਲ ਹੈ ।

**ਪ੍ਰਸਾਦਿ**—ਪ੍ਰਸਾਦਿ ਸਪਤਮੀ ਹੈ । ਮੂਲਮੰਤ੍ਰ ਪੂਰਾ ਵਾਕ ਹੈ । ਗੁਰ-ਪ੍ਰਸਾਦੁ ਕਰੇ, ਨਾਮੁ ਦੇਵੈ, ਨਾਮੇ ਨਾਮਿ ਸਮਾਵਣਿਆ[3] ।

**ਗੁਰ ਪ੍ਰਸਾਦਿ**—ਗੁਰਬਾਣੀ ਵਿਚ ਸਾਧ ਪ੍ਰਸਾਦਿ, ਸੰਤ ਪ੍ਰਸਾਦਿ ਜਨ ਪ੍ਰਸਾਦਿ, ਜਿਹ ਪ੍ਰਸਾਦਿ, ਜਿਸ ਪ੍ਰਸਾਦਿ, ਤੁਉ ਪ੍ਰਸਾਦਿ ਤੁਅ ਪ੍ਰਸਾਦਿ ਆਦਿ ਵਾਕ ਅੰਸ਼ ਭੀ ਵਰਤੇ ਹੋਏ ਹਨ । ਪਰਾਪੂਰਬਲਾ ਅਤੇ ਕਿਰਤਮ ਨਾਮ, ਗੁਰ-ਦੁਆਰੇ ਮਿਲਦੇ ਹਨ । "ਗੁਰਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ[4] । ਪਰਸਾਦਿ ਨਾਨਕ ਗੁਰੂ, ਅੰਗਦ ਪਰਮ ਪਦਵੀ ਪਾਵਹੇ[5] । ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰ ਥਿਰੁ ਕੀਅਉ[6] । ਸਭ ਬਿਧਿ ਮਾਨ੍ਹਿਉ ਮਨੁ, ਤਬਹੀ ਭਯਉ ਪ੍ਰਸੰਨੁ ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ[7] ।" ਸਿਖ ਇਤਿਹਾਸ ਵਿਚ ਇਹ ਗੁਰਪ੍ਰਸਾਦਿ ਦੇ ਦ੍ਰਿਸਟਾਂਤ ਹਨ । ਗੁਰਮੁਖ ਪਾਈਐ ਨਾਮ ਪ੍ਰਸਾਦੁ[8] ।

**॥**—ਇਹ ਪੂਰਨ ਬਿਸਰਾਮ ਚਿੰਨ੍ਹ ਹੈ । ਇਹ ਵਾਰਤਕ ਵਾਕ ਪੂਰਨਤਾ ਲਖਾਇਕ ਹੈ ।

'ਮੂਲ ਮੰਤ੍ਰ' ਹਰਿ ਨਾਮੁ ਰਸਾਇਣੁ, ਕਹੁ ਨਾਨਕ ਪੂਰਾ ਪਾਇਆ ।[9]
ਅਨਹਦ ਸਬਦ ਅਚਰਜ ਬਿਸਮਾਦਿ । ਗੁਰੁ ਪੂਰਾ, ਪਰਸਾਦ । ੨ ।[10]

---

1. ਵਾਰ ਮਾਝ, ਸਲੋਕ ਮ: ੧ 2. ਮਾਝ, ਅਸਟਪਦੀਆ, ਮ: ੧, ਘਰੁ ੧ । 3. ਮਾਝ, ਮਹਲਾ ੪ । 4. ਮਾਰੂ, ਮਹਲਾ ੧ । 5. ਰਾਮਕਲੀ, ਸਦੁ । 6. ਸਵਈਏ ਮਹਲੇ ਪੰਜਵੇਂ ਕੇ ੫। 7. ਸਵਈਏ ਮਹਲੇ ਚਉਥੇ ਕੇ ੪ 8. ਬਸੰਤ, ਮਹਲਾ ੩ । 9. ਮਾਰੂ, ਮਹਲਾ ੧ । 10. ਭੈਰਉ ਮਹਲਾ ੫ ।

# ਜਪੁ ਜਗਿਆਸਾ

## ਗੁਰਮੁਖਿ ਖੋਜਿ ਲਹੈ ਘਰੁ ਆਪੈ ॥ ੧ ॥

(ਆਸਾ ਮਹਲਾ ੧)

## The Search light

### ਪੰਜ ਬਾਣੀਆਂ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੋ ਤਤਕਰੇ ਹਨ । ਪਹਿਲਾ "ਤਤਕਰਾ ਰਾਗਾਂ ਕਾ" ਹੈ । ਦੂਜਾ ਰਾਗ ਰਾਗ ਦੇ 'ਸ਼ਬਦਾਂ ਦਾ ਤਤਕਰਾ' ਹੈ: 'ਤਤਕਰਾ ਸ੍ਰੀ ਰਾਗ ਕਾ' । ਅੰਤ ਵਿਚ ਫੁਟਕਲ ਤਤਕਰਾ (Miscellanea) ਹੈ । ਰਾਗ ਜੈਜਾਵੰਤੀ ਦੇ ਤਤਕਰੇ ਦੇ ਮਗਰ ਮੁਤਫਰਕ ਬਾਣੀ ਦਾ ਤਤਕਰਾ ਹੈ । 'ਰਾਗਾਂ ਦੇ ਤਤਕਰੇ' ਦੇ ਆਰੰਭ ਵਿਚ ਪੰਜ ਬਾਣੀਆਂ ਦੇ ਨਾਮ, ਇਹ ਦਿਤੇ ਹਨ :—

(੧) ਜਪੁ ਨੀਸਾਣੁ,
(੨) ਸੋਦਰੁ, ਮਹਲਾ ੧,
(੩) ਸੁਣਿ ਵਡਾ, ਮਹਲਾ ੧,
(੪) ਸੋ ਪੁਰਖੁ, ਮਹਲਾ ੪,
(੫) ਸੋਹਿਲਾ, ਮਹਲਾ ੧ ।

ਇਨ੍ਹਾਂ ਪੰਜਾਂ ਬਾਣੀਆਂ ਅੰਤਰਿ ਸ਼ਬਦਾਂ ਦਾ ਵਖਰਾ ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ । ਰਾਗ ਰਾਗ ਦੇ ਸ਼ਬਦਾਂ ਦੇ ਤਤਕਰੇ ਵਿਚ ਹੀ ਸ਼ਾਮਿਲ ਹੈ । ਰਾਗਾਂ ਤੋਂ ਵਧੀਕ ਬਾਣੀ ਅੰਤਰ ਸ਼ਬਦਾ ਦਾ ਤਤਕਰਾ ਫੁਟਕਲ ਤਤਕਰਾ ਹੈ । ਪੰਜਾਂ ਬਾਣੀਆਂ ਅੰਤਰ ਸ਼ਬਦਾਂ ਉਪਰ ਕਿਸੇ ਤੇ 'ਘਰੁ' ਨਹੀਂ ਦਿਤਾ । ਇਹਨਾਂ ਸ਼ਬਦਾਂ ਉਪਰ ਰਾਗਾਂ ਦੇ ਨਾਮ ਦਿਤੇ ਹੋਏ ਹਨ । ਸੋਹਿਲਾ

ਮਹਲਾ ੨ ਅਤੇ ਸੋ ਪੁਰਖੁ ਮਹਲਾ ੪, ਦੋ ਬਾਣੀਆਂ ਦਾ ਮੰਗਲਾ ਚਰਣ ਅਪਣਾ ਅਪਣਾ ਹੈ। ਸੋਦਰੁ ਮਹਲਾ ੧ ਅਤੇ ਸੁਣਿ ਵਡਾ ਮਹਲਾ ੧ ਦੋ ਬਾਣੀਆਂ ਦਾ ਮੰਗਲਾ ਚਰਨ '੧ੴ ਸਤਿਗੁਰ ਪ੍ਰਸਾਦਿ' ਸਾਂਝਾ ਹੈ। ਪੰਜਾਂ ਬਾਣੀਆਂ ਉਪਰ ਚਾਰ ਮੰਗਲਾ ਚਰਨ ਹਨ। ਜੋੜ ਭੀ ਚਾਰ ਬਾਣੀਆਂ ਲਖਾਇਕ ਹੈ। ਸੋਦਰੁ ਮਹਲਾ ੧, ਸੁਣਿ ਵਡਾ ਮਹਲਾ ੧ ਅਤੇ ਸੋ ਪੁਰਖੁ ਮਹਲਾ ੪ ਤਿੰਨ ਬਾਣੀਆਂ 'ਰਹਿਰਾਸ' ਵਿਚ ਸ਼ਾਮਿਲ ਹਨ। ਰਹਿਰਾਸ ਦੇ ਪਾਠ ਸਮੇਂ ਇਨ੍ਹਾਂ ਬਾਣੀਆਂ ਦੇ ਭੋਗ ਪੈਣ ਤੇ 'ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ' ਬੁਲਾਉਣ ਦੀ ਮਰਯਾਦਾ ਹੈ। ਰਹਿਰਾਸ ਵਿਚ ਕਾਂਟ ਛਾਂਟ ਪੰਥ ਵਿਚ ਫੁਟ ਪਾਉਣ ਲਈ ਹੈ।

ਗੁਰਬਾਣੀ ਬੀੜ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਹਲਾ ੧, ੨, ੩, ੪, ੫, ਕ੍ਰਮ ਅਨੁਸਾਰ ਸ਼ਬਦ ਰੱਖੇ ਹਨ। ਸੋ ਪੁਰਖੁ ਮਹਲਾ ੪ ਬਾਣੀ ਵਿਚ ਕ੍ਰਮ ਮਹਲਾ ੪, ੧, ੫ ਹੈ। ਕੀ ਸੋ ਪੁਰਖੁ ਬਾਣੀ ਸ੍ਰੀ ਗੁਰੂ ਰਾਮਦਾਸ ਜੀ ਨੇ ਬਣਾਕੇ ਪੰਜ ਬਾਣੀ ਸੰਖਿਆ ਪੂਰਨ ਕੀਤੀ? ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਿਰਫ ਆਸਾ ਮਹਲਾ ੧ 'ਤਿਤੁ ਸਰਵਰੜੈ' ਹੀ ਪੜ੍ਹਿਆ ਜਾਂਦਾ ਸੀ? ਆਸਾ ਮਹਲਾ ੧ 'ਤਿਤੁ ਸਰਵਰੜੈ' ਸੋ ਪੁਰਖੁ ਮਹਲਾ ੪ ਦੇ ਦੋ ਸ਼ਬਦਾਂ ਦੇ ਪਿੱਛੇ ਲਿਖਿਆ ਹੋਇਆ ਹੈ। ਗੁਰਬਾਣੀ ਬੀੜ ਵਿੱਚ ਪੰਜਾਂ ਬਾਣੀਆਂ ਦੀ ਤਕਮੀਲ ਬੀੜਕਾਰ ਜੀ ਦੀ ਹੈ। **ਜਪੁ ਨੀਸਾਣੁ ਪੰਜਾਂ ਬਾਣੀਆਂ ਵਿਚੋਂ ਪਹਿਲੀ ਬਾਣੀ ਹੈ।**

ਤਉਰੈਤ[1] ਦੇ ਆਰੰਭ ਵਿੱਚ ਹਜ਼ਰਤ ਮੂਸਾ ਦੇ ਪੰਜ ਗ੍ਰੰਥ ਹਨ। Genesis, Exodus, Leviticus, Numbers & Deuteronomy ਦਾ ਨਾਮ Pentateuch[2] ਹੈ। ਜ਼ਬੂਰ (Psalm) ਗੀਤ

1. The Old Testament.
2. tuk='ਤੁਕ', ਜਰਮਨ ਬੋਲੀ ਵਿੱਚ teuchos ਦਾ ਅਰਥ 'ਪੁਸ—ਤਕ' ਹੈ।

ਹਨ । 'ਸ਼ਾਮ' ਰਿਚਾ ਹਨ । ਕੁਰਾਨ ਵਿੱਚ ੩੦ ਸੀਪਾਰੇ ਹਨ । ੩੦ ਸੀਪਾ-ਰਿਆਂ ਵਿੱਚ ੧੧੪ ਸੂਰਤਾਂ ਹਨ । ੧੧੪ ਸੂਰਤਾਂ ਵਿਚੋਂ ਪੰਜਾਂ ਸੂਰਤਾਂ ਦਾ ਨਾਮ 'ਪੰਜ ਸੂਰਾ' ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੇ ਆਰੰਭ ਵਿੱਚ 'ਪੰਜ ਬਾਣੀਆਂ' ਹਨ । ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਰਾਮ ਸਰ ਵਾਲੀ ਬੀੜ' ਵਿੱਚ ਪ੍ਰਭਾਤੀ ਰਾਗ ਤਕ ੩੦ ਰਾਗ ਰੱਖੇ ਸਨ । ਰਾਗ ੬ ਮੰਨਦੇ ਹਨ । ਰਾਗ ਰਾਗਨੀਆਂ ਮਿਲਾ ਕੇ ੩੦ ਰਾਗ ਵਰਤੇ । ਰਾਗ ਜੈਜਾਵੰਤੀ ਸ੍ਰੀ ਗੁਰੂ ਤੇਗ ਬਹਾਦੁਰ ਜੀ ਨੇ ਵਰਤਿਆ । 'ਦਮਦਮੇ ਵਾਲੀ ਬੀੜ' ਵਿੱਚ ੩੧ ਰਾਗ ਹਨ। ਬੀੜ ਮੁਗਲ ਰਾਜ ਵਿੱਚ ਬੱਝੀ । ਗੁਰਮੁਖ ਕਲਿ ਵਿਚ ਪਰਗਟ ਹੋਆ[1] । ਗੁਰਮੁਖ ਭਾਰ ਅਥਰਬਣ ਧਾਰਾ । [2] ।

**ਨਾਮ**—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਦੇ ਆਰੰਭ ਵਿੱਚ ਪਹਿਲੀ ਬਾਣੀ ਦਾ ਸਿਰਨਾਵਾਂ 'ਜਪੁ' ਲਿਖਿਆ ਹੈ । 'ਜਪੁ' ਪਦ ਦੇ ਪਿੱਛੇ ਪੂਰਨ ਬਿਸਰਾਮ ਚਿੰਨ੍ਹ ( ।। ) ਪਿਆ ਹੈ । ਇਹ ਹੱਦ Fullstop ਹੈ । ਪਰ 'ਰਾਗਾਂ ਦੇ ਤਤਕਰੇ' ਵਿੱਚ ਇਸ ਪਹਿਲੀ ਬਾਣੀ ਦਾ ਨਾਮ 'ਜਪੁ ਨੀਸਾਣੁ' ਲਿਖਿਆ ਹੋਇਆ ਹੈ । ਸਿੱਖਾਂ ਵਿੱਚ ਇਸ ਬਾਣੀ ਦਾ ਨਾਮ 'ਜਪੁ'—ਜੀ ਜਾਂ 'ਜਪੁ'—ਜੀ ਸਾਹਿਬ ਪ੍ਰਸਿੱਧ ਹੈ । ਜੀ ਪਦ ਪੰਜਾਬੀ ਵਿੱਚ ਸਤਕਾਰ ਲਈ ਵਰਤਦੇ ਹਨ । 'ਤੂ ਕੁਨੁ ਰੇ ।। ਮੈ ਜੀ ।। ਨਾਮਾ ।।'[3] । 'ਸਿਰੀ ਰਾਗੁ ਕਬੀਰ ਜੀਉ ਕਾ' ਸਿਰਲੇਖ ਵਿੱਚ ਜੀਉ ਪਦ ਆਦਰ ਲਈ ਵਰਤਿਆ ਹੋਇਆ ਹੈ । ਜੀ ਜੀਉ ਦਾ ਸੰਖੇਪ ਹੈ । ਸਾਹਿਬ ਅਰਬੀ ਲਫ਼ਜ਼ ਹੈ । ਸਾਹਿਬ ਸ਼ਬਦ ਦਾ ਅਰਥ ਮਾਲਿਕ ਜਾਂ ਖਾਵੰਦ ਹੈ । ਹਿੰਦੀ 'ਸਾਹਬ' ਹੈ । ਇਹ ਲਫਜ਼ ਭੀ ਅਦਬ ਲਈ ਵਰਤਿਆ ਜਾਂਦਾ ਹੈ । ਜੀ ਅਤੇ ਸਾਹਿਬ ਦੋਨੋਂ ਸ਼ਬਦ ਵਰਤਣੇ ਵਧੀਕ ਸਤਕਾਰ ਸੂਚਕ ਹਨ । The Bible ਨਾਲ Holy ਅਤੇ ਕੁਰਾਣੁ ਨਾਲ 'ਮਜੀਦ' ਲਫਜ਼ ਲਾਉਂਦੇ ਹਨ । ਕਈ ਸ੍ਰੀ—'ਜਪੁ'— ਜੀ—ਸਾਹਿਬ

1. ਵਾਰ ੧, ਪਉੜੀ ੨੭, ਭਾਈ ਗੁਰਦਾਸ ਜੀ ਭੱਲਾ ।
2. ਵਾਰ ੧, ਪਉੜੀ ੩੮, ਭਾਈ ਗੁਰਦਾਸ ਜੀ ਭੱਲਾ ।
3. ਧਨਾਸਰੀ, ਭਗਤ ਨਾਮਦੇਵ ਜੀ ।

ਨਾਮ ਲਿਖਦੇ ਹਨ। ਸ੍ਰੀ ਸ਼ਬਦ ਭੀ ਸੋਭਾ ਵਡਿਆਈ ਲਈ ਵਰਤਿਆ ਜਾਂਦਾ ਹੈ। ਧਨਾਸਰੀ ਰਾਗ ਵਿੱਚ 'ਸ੍ਰੀ ਸੈਣ' ਸਿਰ ਲੇਖ ਹੈ। ਮੂਲ ਪਾਠ ਵਿੱਚ 'ਜਪੁ' ਨਾਮ ਹੀ ਦਿੱਤਾ ਹੈ। 'ਜਪੁ' ਉਚਾਰਨ ਵਾਲੀ ਬਾਣੀ ਦਾ ਨਾਮ ਹੈ। ਜਪੁ ਸੰਗਿਆ (Noun) ਮੰਨਦੇ ਹਨ। ਜਪਿ 'ਅਮਰ'[1] ਮੰਨਦੇ ਹਨ।

**ਨੀਸਾਣੁ**—ਸ੍ਰੀ 'ਜਪੁ ਜੀ ਸਾਹਿਬ ਦੀਆਂ ਪਉੜੀਆਂ ਵਿੱਚ 'ਨੀਸਾਣੁ' ਸ਼ਬਦ ਤਿੰਨ ਵਾਰ ਵਰਤਿਆ ਹੋਯਾ ਹੈ:—

ਗਾਵੈ ਕੋ ਦਾਤਿ ਜਾਣੈ 'ਨੀਸਾਣੁ' ॥ ੩ ॥
ਅਮੁਲੁ ਬਖਸੀਸ, ਅਮੁਲੁ 'ਨੀਸਾਣੁ' ॥ ੨੬ ॥
ਨਦਰੀ ਕਰਮਿ ਪਵੈ 'ਨੀਸਾਣੁ' ॥ ੩੪ । (ਜਪੁ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨੀਸਾਣੁ' ਸ਼ਬਦ 'ਧੁਨਿ' ਪ੍ਰਥਾਇ ਵਰਤਿਆ ਹੈ:—

ਪੰਚ ਸ਼ਬਦ ਧੁਨਿਕਾਰ 'ਧੁਨਿ', ਤਹ ਬਾਜੈ ਸਬਦੁ 'ਨੀਸਣੁ'।
(ਮਲਾਰ ਕੀ ਵਾਰ, ਮਹਲਾ ੧)

ਨਾਨਕ ਤੇ ਮੁਖ ਉਜਲੇ, 'ਧੁਨਿ' ਉਪਜੈ ਸਬਦੁ 'ਨੀਸਾਣੁ'।
(ਸਿਰੀ ਰਾਗੁ, ਮਹਲਾ ੧)

ਭਾਈ ਗੁਰਦਾਸ ਜੀ ਭੱਲੇ ਭੀ ਆਪਣੀਆਂ ਵਾਰਾਂ ਵਿੱਚ 'ਨੀਸਾਣੁ' ਸ਼ਬਦ 'ਘਨ' ਸ਼ਬਦ ਲਈ ਵਰਤਦੇ ਹਨ :—

ਪੰਚ ਸ਼ਬਦ ਪਰਵਾਣ 'ਨੀਸਾਣੁ' ਵਜਾਇਆ ॥੫॥ (ਵਾਰ ੨੨, ਪਉੜੀ ੫)
ਪੰਚਾਇਣ ਪਰਮੇਸਰੋ 'ਪੰਚ ਸ਼ਬਦ' ਘਨਘੋਰ 'ਨੀਸਾਣਾ'।
(ਵਾਰ ੭ ਪਉੜੀ ੫)

ਇਹ ਨਾਮੁ ਨੀਸਾਣੁ ਮਸਤਕਿ ਵਿੱਚ ਵੱਜਦਾ ਹੈ:—
'ਜਪਿ ਮੁਕੰਦ ਮਸਤਕਿ 'ਨੀਸਾਨੰ'। (ਗੋਂਡ, ਭਗਤ ਰਵਿਦਾਸ ਜੀ, ਘਰੁ ੨)

---

1. ਅਮਮੱਤਯਰਥ ਲਕਾਰ Inperative mood
2. ਗੁਰਮੁਖਿ ਮਨੂਆ ਇਕਤੁ ਆਵੈ, ਮਿਲਿਉ ਗੋਪਾਲ ਨੀਸਾਨੁ 'ਬਜਈਆ'
(ਬਿਲਾਵਲ ਮਹਲਾ ੪, ਅਸਟਪਦੀਆ ਘਰੁ ੧੧)

...ਮਸਤਕਿ ਨਾਮ 'ਨੀਸਾਣੋ' । (ਤੁਖਾਰੀ, ਮਹਲਾ ੧)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਤਤਕਰਾ ਰਾਗਾਂ ਕਾ' ਲਿਖਨ ਲੱਗੇ ਤਾਂ ਨੀਸਾਣੁ' ਸ਼ਬਦ 'ਜਪੁ' ਸਿਰਨਾਵੇਂ ਨਾਲ ਵਧਾਇਆ ਗਿਆ । ਜੇ ਨੀਸਾਣੁ ਸ਼ਬਦ ਮੂਲ ਪਾਠ ਵਿੱਚ ਪਹਿਲੋਂ ਹੁੰਦਾ ਤਾਂ 'ਜਪੁ' ਨਾਮ ਨਾਲ ਭੀ ਲਿਖਿਆ ਹੁੰਦਾ । 'ਜਪੁ ਨੀਸਾਣੁ' ਸਮਸਤ ਸਿਰਨਾਵੇਂ ਵਿਚ 'ਜਪੁ' ਵਸ਼ੇਸ਼ਣ[1] ਹੈ । 'ਜਪੁ' ਪੰਚ 'ਪਰਵਾਣੁ' ਦਾ ਨਗਾਰਾ (ਨੌਬਤ) ਹੈ । 'ਜਪੁ' ਨਾਮ ਨਿਰੰਜਨ ਦਾ ਢੰਡੋਰਾ ਹੈ । 'ਨੀਸਾਣੁ' ਨਦਰੀ ਕਰਮਿ ਦਾਤਿ ਮਿਲਦੀ ਹੈ । 'ਸਚੁ ਨੀਸਾਣੁ' ਪ੍ਰਾਪਤੀ ਲਈ ਸਿੱਖ ਸਿਮਰਨ ਧਿਆਨ ਕਰਦੇ ਹਨ । ਗੁਰਮੁਖਿ ਨਾਮ ਜਪਣ ਵਾਲੇ ਨੂੰ 'ਨੀਸਾਣੁ' ਬਖਸੀਸ ਮਿਲਦੀ ਹੈ । ਨੀਸਾਣੁ ਸਚੁ ਸਾਹਿਬ ਦਾਤਾਰ ਦੀ ਅਮੋਲਕ ਦਾਤਿ ਹੈ । ਨਾਮੁ ਸਿਮਰਨ ਕਰੋ ਜਦ ਤਕ 'ਨੀਸਾਣੁ' ਸ਼ਬਦ ਦਾਤ ਨਾ ਮਿਲੇ । **'ਜਪ ਨੀਸਾਣੁ' ਸਮਸਤ ਸਿਰਨਾਮਾ ਇਹੀ ਗਲ ਦੱਸਣ ਲਈ ਲਿਖਿਆ ਗਿਆ** । ਇਕ ਬਾਣੀ ਦੋ ਨਾਮ ਹਨ ।

**ਕਰਤਾ**—ਸ੍ਰੀ 'ਜਪੁ' ਕਰਤਾ ਜੀ ਨੇ ਆਪਣੇ ਲਈ 'ਹਉ' ਅਤੇ 'ਮੈਂ' ਪੜਨਾਉ ਵਰਤੇ ਹਨ:—

ਜੇ 'ਹਉ' ਜਾਣਾ, ਆਖਾ ਨਾਹੀ...॥੫॥

...ਸੋ 'ਮੈ' ਵਿਸਰਿ ਨ ਜਾਈ ॥ ੫ ॥

ਸਭਿ ਗੁਣ ਤੇਰੇ 'ਮੈ' ਨਾਹੀ ਕੋਇ ॥੨੧॥

ਹੋਰਿ ਕੇਤੇ ਗਾਵਨਿ ਸੇ 'ਮੈ' ਚਿਤਿ ਨ ਆਵਨਿ ॥ ੨੭ ॥

ਇਹ ਪੜਨਾਉ[2] 'ਨਾਨਕ' ਨਾਉ ਲਈ ਵਰਤੇ ਹੋਏ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਸ਼ਬਦਾਂ ਅਤੇ ਬਾਣੀਆਂ ਉਪਰ ਸਿਰਲੇਖ ਵਰਤੇ ਹੋਏ ਹਨ । ਸ਼ਬਦ ਜਾਂ ਬਾਣੀ ਉਪਰ ਕਰਤਾ ਦਾ ਨਾਮ ਹੁੰਦਾ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਬਾਣੀਆਂ ਅਤੇ ਸ਼ਬਦਾਂ ਉਪਰ 'ਮਹਲਾ ੧' ਸੰਕੇਤ ਵਰਤਿਆ ਗਿਆ ਹੈ । ਪਰ 'ਜਪੁ' ਬਾਣੀ ਉਪਰ 'ਮਹਲਾ ੧' ਸੰਕੇਤ

---

1. Adjective 2. Pronoun

ਨਾਲ ਨਹੀਂ ਲਿਖਿਆ । ਰਾਗੁ, ਘਰੁ ਅਤੇ ਧੁਨਿ ਭੀ ਨਹੀਂ ਲਿਖੀ । 'ਜਪੁ' ਬਾਣੀ ਵਿਚ 'ਨਾਨਕ' ਨਾਮ ਵਰਤਿਆ ਹੋਇਆ ਹੈ । ਏਹ ਮੋਹਰ ਦਸਦੀ ਹੈ ਕਿ 'ਜਪੁ' 'ਨਾਨਕ' 'ਕਾਰ' ਹੈ । ਏਹ ਮੋਹਰ ਛਾਪ ਦੂਜੀ, ਤੀਜੀ, ਚਉਥੀ, ਪੰਜਵੀਂ, ਅਤੇ ਨਾਵੀਂ ਪਾਤਸ਼ਾਹੀ ਦੇ ਸ਼ਬਦਾਂ ਵਿਚ ਭੀ ਵਰਤੀ ਹੋਈ ਹੈ । 'ਮਹਲਾ' ਸੰਖਿਆ 'ਕਰਤਾ' ਦਸਦੀ ਹੈ ।

'ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫' ਇਹ ਸਿਰਨਾਵਾਂ ਇਕ ਕਰਤਾ+ਇਕ ਪੂਰਤਾ ਦਸਦਾ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਕਬੀਰ ਜੀ ਦੇ ਸ਼ਬਦ ਦੀ ਪੂਰਤੀ ਕੀਤੀ । ਤੁਕਾਂ ਨਾਲ ਤਕਾਂ ਰਲਾਇ ਲਿਖਿਆ । ਇਹ ਇਕ ਪ੍ਰਕਾਰ ਦੀ 'ਨਾਂਦੀ' ਹੈ । ਇਸ ਸ਼ਬਦ ਵਿਚ 'ਕਬੀਰ ਨਾਮ ਤਿੰਨ ਵਾਰ ਵਰਤਿਆ ਹੋਇਆ ਹੈ । 'ਕਹੁ ਕਬੀਰ' ਤਾਂ ਭਗਤ ਕਬੀਰ ਜੀ ਦੀ ਬਾਣੀ ਦਾ ਸੂਚਕ ਹੈ । ਐਸੋ ਅਸਚਰਜੁ ਦੇਖਿਓ 'ਕਬੀਰ' । ਦਧਿ ਕੈ ਭੋਲੈ ਬਿਰੋਲੈ ਨੀਰੁ ।। ੧ ।। ਰਹਾਉ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਹਾਉ 'ਨਾਲ ਰਲਾਇ ਲਿਖਿਆ' । ਐਸਾ ਅੰਦਾਜ਼ ਹੈ । ਜਾਂ ਜੇ ਬਾਬਾ ਮੋਹਨ ਜੀ ਦੀਆਂ ਪੋਥੀਆਂ ਵਿਚ ਇਹ ਸ਼ਬਦ ਨਹੀਂ ਸੀ ਤਾਂ ਇਹ 'ਮਹਲਾ ੫' ਨੇ 'ਨਾਲ ਰਲਾਇ ਲਿਖਿਆ' ।। ਸੰਖਿਆ (੪ ।੧। ੧੫) ਵਿਚ '੧' ਇਹ ਗਲ ਦਸਦਾ ਹੈ । 'ਜਪੁ' ਬਾਣੀ ਉਪਰ 'ਮੂਲਮੰਤ੍ਰ' ਨਾਲ ਰਲਾਇ ਲਿਖਿਆ ਜਾਂ 'ਸ਼ਲੋਕ ਨਾਲ ਰਲਾਇ ਲਿਖੇ' ਜਾਂ 'ਸਲੋਕਾਂ ਨਾਲਿ' ਕੋਈ ਐਸਾ ਸਿਰ ਲੇਖ ਭੀ ਨਹੀਂ ਲਿਖਿਆ । 'ਜਪੁ ਬਾਣੀ ਵਿਚ ਲਿਖਿਆ ਹੈ :—

"ਜਿਨਿ 'ਏਹਿ ਲਿਖੇ' ਤਿਸੁ ਸਿਰਿ ਨਾਹਿ ।
ਜਿਵ ਫੁਰਮਾਏ, ਤਿਵ ਤਿਵ ਪਾਹਿ" ।੧੯। (ਜਪੁ)

'ਏਹਿ ਲਿਖੇ' । ਪਉੜੀ ੧੯ 'ਜਪੁ ਬਾਣੀ ਦਾ ਸੂਚਕ ਹੈ । ਏਹਿ 'ਫੁਰਮਾਣੁ' ਹੈ । ਲਿਖਾਰੀ 'ਏਹਿ ਲਿਖੇ', 'ਅਖਰ' ਪਾਹਿ । ਜਪੁ ਬਾਣੀ ਉਤੇ 'ਸਿਰਿ ਲੇਖ' ਨਾਹਿ । ਜਪੁ ਨਿਰੰਕਾਰ ਫੁਰਮਾਣੁ ਹੈ । ਜੇ ਮੂਲ ਮੰਤ੍ਰ ਨਿਰੰਕਾਰ' ਦਾ ਦਿੱਤਾ ਹੋਇਆ' ਗੁਰਮੰਤ੍ਰ' ਹੈ, ਜੇ ਆਦਿ ਸਲੋਕ ਗਉੜੀ, ਸੁਖਮਨੀ, ਮਹਲਾ ੫ ਦਾ ਪਾਠਾਂਤਰ ਹੈ, ਜੇ ਅੰਤਮ ਸਲੋਕ ਮਾਝ, ਮਹਲਾ ੨ ਦਾ ਪਾਠਾਂਤਰ ਹੈ, ਜੇ ਪਉੜੀ ੨੭ ਆਸਾ, ਮਹਲਾ ੧, ਘਰੁ ੧ ਦਾ ਪਾਠਾਂਤਰ ਹੈ, ਤਾਂ

'ਜਾਪੁ' ਸੰਗ੍ਰਹੀਤ ਬਾਣੀ ਹੈ । 'ਜਪੁ ਸਚੁ ਫੁਰਮਾਨ ਹੈ । ਜਪੁ ਬਾਣੀ ਅਨੁਸਾਰ 'ਇਕ ਫੁਰਮਾਣ' ਵਾਲਾ ਤੇ 'ਇਕ ਲਿਖਾਰੀ' ਸਿੱਧ ਹੁੰਦਾ ਹੈ । ਇਹ ਜਪੁ ਬਾਣੀ 'ਇਕ ਤਾਰ ਫੁਰਮਾਣ' ਹੈ ਅਤੇ ਇਕ ਤਾਰ ਲੇਖ ਹੈ । ਪਾਠਾਂਤਰ ਪਿਛੋਂ ਬਣੇ ।

**ਢਾਢੀ**—ਢੱਢ ਇੱਕ ਵਾਜਾ ਹੁੰਦਾ ਹੈ । ਢੱਢ ਰਬਾਬ ਨਹੀਂ । ਢੱਢ ਸਾਰੰਗੀ ਨਾਲ ਗਾਉਣ ਵਾਲਾ ਢਾਢੀ ਹੁੰਦਾ ਹੈ । ਢਾਢੀ ਵਾਰਾਂ ਲਾਉਂਦੇ ਹਨ । ਬੀਰਾਂ ਦੇ ਸਮਾਚਾਰ ਪਉੜੀਆਂ ਵਿਚ ਗਾਉਂਦੇ ਹਨ ।

ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ :—

ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ।੧।

(ਆਸਾ ਕੀ ਵਾਰ, ਮਹਲਾ ੧)

ਹਉ ਢਾਢੀ ਵੇਕਾਰੁ,[1] ਕਾਰੈ ਲਾਇਆ । (ਵਾਰ ਮਾਝ ਕੀ, ਮਹਲਾ ੧)

ਨਾਨਕੁ ਸਾਇਰੁ '**ਏਵ ਕਹਤੁ**' ਹੈ, ਸਚੇ ਪਰਵਦਗਾਰਾ ।੨।

(ਧਨਾਸਰੀ, ਮਹਲਾ ੧, ਘਰ ੧ ਚਉਪਦੇ)

ਕਰੇ ਕਰਾਏ ਸਭ ਕਿਛੁ ਜਾਣੈ, ਨਾਨਕ ਸਾਇਰ **ਇਵ ਕਹਿਆ** ।

(ਆਸਾ, ਮਹਲਾ ੧, ਪਟੀ)

ਢਾਢੀ ਬਾਣੀ ਨਾਮ ਵਖਿਆਨ ਹੈ । ਢਾਢੀ ਬਾਣੀ ਗੁਣ ਭਰੀ ਬਾਣੀ ਹੈ । ਢਾਢੀ ਬਾਣੀ ਰਾਗ ਰੰਗ ਰਸ ਭਰੀ ਬਾਣੀ ਹੈ । ਢਾਢੀ ਨੇ ਸਚੁ ਨਾਮੁ ਵਡਿਆਈ ਗਾਈ ਹੈ । ਢਾਢੀ ਗਾਵਣ ਹਾਰ **ਜਪੁ ਜਸ** ਗਾਇਆ ਹੈ । ਸਾਇਰ, ਢਾਢੀ ਲਿਖਾਰੀ, 'ਨਾਨਕ' ਸੂਚਕ ਹਨ ।

**ਵਾਰ**—"ਵਾਰ ਪਦ ਦਾ ਅਰਥ ਜਸ ਕਰਦੇ ਹਨ ਅਤੇ ਦੇਸ ਭਾਖਾ ਵਿਚ ਵੀ ਦੇਸੀ ਗੀਤ ਵਿਚ ਜਸ ਗਾਉਣ ਦਾ ਨਾਉ ਵਾਰ ਪ੍ਰਸਿਧ ਹੈ । ਦੇਸੀ ਕਵੀਆਂ ਦੀਆਂ ਵਾਰਾਂ ਵਿਚ ਨਿਰੀਆਂ ਪਉੜੀਆਂ ਹੁੰਦੀਆਂ ਹਨ । ਸਲੋਕ ਦੋਹੜੇ ਉਪਰੋਂ ਲਾ ਕੇ ਵਾਰਾਂ ਗਾਂਵਿਆ ਕਰਦੇ ਹਨ "। (ਬਾਣੀ ਬਿਉਰਾ)

---

1. ਜਿਨ ਕਉ ਨਦਰਿ ਕਰਮੁ ਤਿਨ 'ਕਾਰ' ।੩੮। (ਜਪੁ)

("........ਲੜਾਈਆਂ ਮਗਰੋਂ ਬੀਰਾਂ ਦੀ ਕੀਰਤੀ ਲਈ ਢਾਡੀ, ਉਨ੍ਹਾਂ ਦਾ ਹਾਲ ਛੰਦਾਂ ਵਿਚ ਰਚਕੇ ਗਾਂਦੇ ਸਨ, ਉਨ੍ਹਾਂ ਗੀਤਾਂ ਨੂੰ ਵਾਰ ਕਹਿੰਦੇ ਹਨ।" (ਸ੍ਰੀ ਗੁਰੂ ਗ੍ਰੰਥ ਕੋਸ਼ ਖਾ: ਟ੍ਰੈ: ਸੋ: ਅੰ:)।

ਜਪੁ ਵਾਰ ਹੈ। ਇਹ ਬਿਮਲ ਜਸ ਗਾਨ ਹੈ। ਇਹ ਸਚੁ ਨਾਮੁ ਵਡਿਆਈ ਹੈ। ਇਹ ਗੁਣ ਵੀਚਾਰ ਸੰਗ੍ਰਹ ਹੈ। ਜਪੁ ਵਾਰ 'ਬਾਈ ਵਾਰਾਂ' ਵਿਚ ਸ਼ਾਮਿਲ ਨਹੀਂ। ਇਹ ਪੰਜ ਬਾਣੀਆਂ ਵਿਚ ਸ਼ਾਮਿਲ ਹੈ।

**ਪਉੜੀ**—ਪਾਉੜੀ ਇਕ ਛੰਦ ਹੈ। ਵਾਰ ਵਿਚ ਪਉੜੀ ਪਦ ਅਵਸ਼ਯ ਵਰਤਦੇ ਹਨ। 'ਜਪੁ' ਵਾਰ ਵਿਚ ਵੀ ਪਉੜੀ ਪਦ ਵਰਤਿਆ ਹੋਇਆ ਹੈ:—

ਏਤੁ ਰਾਹਿ ਪਤਿ 'ਪਵੜੀਆ' ਚੜੀਐ ਹੋਇ ਇਕੀਸ ।੩੨। (ਜਪੁ)

**ਸੰਖਿਆ**—'ਜਪੁ' ਬਾਣੀ ਦਾ ਪ੍ਰਮਾਣੀਕ ਪਾਠ, ਗੁਰਬਾਣੀ ਬੀੜ ਦਾ ਪਾਠ ਹੀ ਮੰਨਿਆਂ ਜਾਂਦਾ ਹੈ। 'ਜਪੁ' ਬਾਣੀ ਦੇ ਆਰੰਭ ਵਿਚ ਮੂਲਮੰਤ੍ਰ ਮੰਗਲਾਚਰਨ ਹੈ। ਆਦਿ ਸ਼ਲੋਕ ਦੀ ਗਿਣਤੀ ੧ ਲਿਖੀ ਹੈ। ਜਪੁ ਨੀਸਾਣੁ ਵਿਚ ੩੮ ਪਉੜੀਆਂ ਹਨ। ਅੰਤ ਦੇ ਸ਼ਲੋਕ ਦੀ ਗਿਣਤੀ ਦਾ ਅੰਕ ਭੀ ੧ ਹੀ ਲਿਖਿਆ ਹੈ। ਇਹ ਸੰਖਿਆ ਦਸਦੀ ਹੈ ਕਿ ਜੋੜ ਜੁਮਲਾ ਨਹੀਂ ਕੀਤਾ। ਸਲੋਕਾਂ ਤੇ ਪਉੜੀਆਂ ਦੀ ਗਿਣਤੀ ਅੱਡ ਅੱਡ ਹੀ ਰੱਖੀ ਹੈ। ਪਉੜੀਆਂ ਦਾ ਜੋੜ ਵਾਰ ਏਕਤਾ ਦਸਦਾ ਹੈ। ਸ਼ਲੋਕਾਂ ਦੀ ਗਿਨਤੀ ਦਾ ਜੋੜ ਦੋ (੨) ਭੀ ਨਹੀਂ ਕੀਤਾ। ਇਹ ਪ੍ਰਮਾਣੀਕ ਪਾਠ ਪੰਥ ਵਿਚ ਪ੍ਰਚਲਿਤ ਹੈ। ਗੁਰਬਾਣੀ ਦੀ ਬੀੜ ਬੱਝਣ ਤੋਂ ਪਹਿਲੋਂ ਜਪੁ ਬਾਣੀ ਕਿਸ ਰੂਪ ਵਿਚ ਪ੍ਰਚਲਿਤ ਸੀ? ਬਾਬਾ ਮੋਹਨ ਜੀ ਦੀਆਂ ਪੋਥੀਆਂ ਪ੍ਰਸਿੱਧ ਹਨ, ਪਰ ਪਾਠ ਗੁਰਬਾਣੀ ਬੀੜ ਦਾ ਹੀ ਪ੍ਰਮਾਣੀਕ ਮੰਨਿਆਂ ਜਾਂਦਾ ਹੈ। ਕਈ ਆਖਦੇ ਹਨ ਕਿ 'ਜਪੁ' ਬਾਣੀ ਦੀਆਂ ੪੦ ਪਉੜੀਆਂ ਸਨ। (ਬੀੜਕਾਰ ਜੀ ਨੇ ੩੮ ਪਉੜੀਆਂ ਤੇ ੨ ਸ਼ਲੋਕ ਮਿਲਾ ਕੇ ੪੦ ਜੋੜ ਨਹੀਂ ਕੀਤਾ)। ਕਈ ਆਖਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੋ ਪਉੜੀਆਂ ਜਪੁ ਬਾਣੀ ਵਿਚੋਂ ਕੱਢਕੇ ਬੀੜ ਵਿੱਚ ਕਿਸੇ ਹੋਰ ਥਾਂ ਰੱਖ ਦਿੱਤੀਆਂ। ਕਈ ਆਖਦੇ ਹਨ ਕਿ

ਦੋ ਦੋ ਪਉੜੀਆਂ ਮਿਲਾਕੇ ਸੰਖਿਆ ਅੰਕ ਘਟਾ ਦਿਤੇ । ਕਰਮ ਖੰਡ ਅਤੇ ਸਚੁ ਖੰਡ ਦੀਆਂ ਪਉੜੀਆਂ ਮਿਲਾ ਦਿੱਤੀਆਂ । ਬਾਬਾ ਮੋਹਨ ਜੀ ਦੀਆਂ ਪੋਥੀਆਂ ਦਾ ਪਾਠ ਦੇਖਿਆਂ ਪੂਰਾ ਪਤਾ ਲੱਗੇ । ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਦੀ ਕੋਈ ਲਿਖੀ ਹੋਈ 'ਜਪੁ' ਜੀ ਦੀ ਪ੍ਰਤੀ ਵਿਦਮਾਨ ਨਹੀਂ । ਸ੍ਰੀ ਗੁਰੂ ਰਾਮਦਾਸ ਜੀ ਦੀ ਪ੍ਰਤੀ ਬਾਬਾ ਪ੍ਰਿਥੀ ਚੰਦ ਜੀ ਦੀ ਸੰਤਾਨ ਪਾਸ ਗੁਰੂ ਹਰਿ ਸਹਾਇ ਵਿੱਚ ਹੈ। ਜੋ ਉਸ ਵਿਚ ੩੮ ਹੀ ਪਾਉੜੀਆਂ ਹਨ । ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਬਾਬਤ ਪਉੜੀਆਂ ਘਟਾਨ ਦੀ ਰਵਾਇਤ ਬੇ ਬੁਨਿਆਦ ਹੈ ।

**ਕੀਲਨਾ**—ਕਿਆਸ ਹੈ ਕਿ 'ਜਪੁ' ਬਾਣੀ ਪ੍ਰਚਾਰ ਦੇ ਕਿਸੇ ਵਿਰੋਧੀ ਨੇ 'ਜਪੁ' ਕੀਲਨ ਦੀ ਕਹਾਣੀ ਘੜੀ । ਕਲਿ ਤਾਰਣ ਗੁਰ ਨਾਨਕ ਆਯਾ । 'ਜਪੁ' ਬਾਣੀ ਮੁਰਦਾ ਦਿਲਾਂ ਨੂੰ ਜੀਵਨ ਦੇਂਦਾ ਹੈ । ਕਿਸੇ ਗੁਰ ਸਿਖੀ ਪ੍ਰਚਾਰ ਦੇ ਵੈਰੀ ਨੇ ਰਵਾਇਤ ਚੁੱਕ ਘੜੀ ਕਿ ਜਪੁ ਪਾਠ ਨਾਲ ਮੁਰਦੇ ਜੀਉ ਪੈਂਦੇ ਸਨ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਪੁ ਬਾਣੀ ਕੀਲ ਦਿੱਤੀ। ਇਸ ਲਈ ਕਈ ਜਪੁ ਪਾਠ ਨਾਲ ਏਹ ਸ਼ਲੋਕ ਪੜ੍ਹਦੇ ਹਨ :—

ਸਲੋਕ ਮਹਲਾ ੧

ਦੁਇ ਦੀਵੇ ਚਉਦਹ ਹਟ ਨਾਲੇ । ਜੇਤੇ ਜੀਅ, ਤੇਤੇ ਵਨਜਾਰੇ ।
ਖੁਲੇ ਹਟ, ਹੋਆ ਵਾਪਾਰੁ । ਜੋ ਪਹੁਚੈ, ਸੋ ਚਲਣ ਹਾਰੁ ।
ਧਰਮੁ ਦਲਾਲੁ ਪਾਏ 'ਨੀਸਾਣੁ' । ਨਾਨਕ ਨਾਮੁ ਲਾਹਾ ਪਰਵਾਣੁ ।
ਘਰਿ ਆਏ ਵਜੀ ਵਾਧਾਈ । ਸਚ ਨਾਮ ਕੀ ਮਿਲੀ ਵਡਿਆਈ । ੧ ।
(ਸੂਹੀ ਕੀ ਵਾਰ, ਸਲੋਕਾ ਨਾਲਿ, ਮਹਲਾ ੩)

ਸ੍ਰੀ ਮਾਨ ਅਕਾਲੀ ਕੌਰ ਸਿੰਘ ਜੀ ਨਿਹੰਗ ਨੇ 'ਪ੍ਰਮਾਣੀਕ ਨਿਤਨੇਮ' ਪ੍ਰਕਾਸ਼ਤ ਕੀਤਾ ਹੈ । ਉਸ ਗੁਟਕੇ ਵਿਚ ਲਿਖਿਆ ਹੈ :—

ਇਹੁ ਜਪੁ ਕਰਤੇ ਪੁਰਖ ਕਾ ਸਚ ਨਾਨਕਿ ਕੀਆ ਵਖਾਣ ।
ਜਗਤ ਉਧਾਰਨ ਕਾਰਨੇ ਧੁਰਹੁ ਹੋਆ ਪਰਵਾਣ ।

ਅੰਮ੍ਰਿਤ ਵੇਲਾ ਸਤਿਨਾਮੁ ਜਪੁ ਜਪੀਏ ਕਰਿ ਇਸਨਾਨ ।
ਹਿਤ ਚਿਤ ਸਿਉ ਜੋ ਜਪੁ ਪੜੈ ਸੋ ਔਸਰ ਜਿਤੈ ਨਿਦਾਨ ।
ਜੋ ਮਨਸਾ ਮਨ ਮੇਂ ਧਰੈ ਸੋ ਪੂਰ, ਪੂਰਨ ਕਰੈ ਭਗਵਾਨ ।
ਨਿਸ ਦਿਨ ਜਪੁ ਜਪਦਾ ਰਹੈ ਦਾਸ ਨਾਨਕ ਦੀਜੈ ਦਾਨ ।

ਕਈ ਇਹ 'ਜਪੁ ਮਹਾਤਮ' ਭੀ ਨਾਲ ਪੜ੍ਹਦੇ ਹਨ। ਇਸ ਤਰ੍ਹਾਂ ਆਪਣੇ ਵਲੋਂ ਚਾਲੀ ਪਉੜੀਆਂ ਪੂਰੀਆਂ ਕਰਦੇ ਹਨ। ਬਾਹਰ ਦੀ ਬਾਣੀ ਨਾਲ ਉਤਕੀਲਨ ਨਹੀਂ ਹੁੰਦਾ। **ਜਪੁ ਕੀਲੀ ਹੋਈ ਬਾਣੀ ਨਹੀਂ।** 'ਨਿਤਨੇਮ' ਭੇਦ ਪੰਥ ਵਿਚ ਧਾਰਮਕ ਫੁਟ ਫੈਲਾਉਣਗੇ।

**ਉਥਾਨਕਾ**—ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਸੰਮਤ ੧੫੨੬ ਬਿਕ੍ਰਮੀ ਵਿਚ ਹੋਇਆ। ਆਪ ਸੰਮਤ ੧੫੯੬ ਬਿਕ੍ਰਮੀ ਵਿਚ ਜੋਤੀ ਜੋਤ ਸਮਾਏ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਵੰਡ ਇਸ ਪ੍ਰਕਾਰ ਹੈ :—

(੧) [1]ਤਲਵੰਡੀ ਜੀਵਨ ।
(੨) [2]ਸੁਲਤਾਨਪੁਰ ਜੀਵਨ ।
(੩) [3]ਪੂਰਬ ਦੀ ਉਦਾਸੀ ।
(੪) ਦੱਖਣ ਦੀ ਉਦਾਸੀ ।
(੫) [4]ਉੱਤ੍ਰ ਦੀ ਉਦਾਸੀ ।

---

1. ਕਲਿ ਤਾਰਣ ਗੁਰ ਨਾਨਕ ਆਯਾ । (ਵਾਰ ੧, ਪਉੜੀ ੨੩)
2. ਦਉਲਤ ਖਾਂ ਲੋਧੀ ਭਲਾ (ਵਾਰ ੧੧, ਪਉੜੀ ੧੩)
3. ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ । (ਵਾਰ ੧, ਪਉੜੀ ੨੪)
   ...ਨਾਨਕ ਆਦ ਮਤੇ ਜੇ ਕੋਆ । (ਵਾਰ ੧, ਪਉੜੀ ੨੭)
4. ਫਿਰ ਜਾ ਚੜ੍ਹੇ ਸੁਮੇਰ ਪਰ ਸਿੱਧ ਮੰਡਲੀ ਦ੍ਰਿਸਟੀ ਆਈ (ਵਾਰ ੧, ਪਉੜੀ ੨੮)
   ਸ਼ਬਦ ਜਿਤੀ 'ਸਿੱਧ ਮੰਡਲੀ' ਕੀਤੋਸੁ 'ਆਪਣਾ ਪੰਥ' ਨਿਰਾਲਾ । (ਵਾਰ ੧, ਪਉੜੀ ੩੧)

(੬) [5]ਪੱਛਮ ਦੀ ਉਦਾਸੀ।
(੭) [6]ਕਰਤਾਰ ਪੁਰ ਜੀਵਨ।
(੮) [7]ਅਚਲ ਵਟਾਲੇ ਅਤੇ ਮੁਲਤਾਨ ਜ਼ਿਆਰਤ
(੯) [8] ਨਿਰਮਲ ਪੰਥ ਪਰਿਵਰਤਨ

ਕਈ ਉਥਾਨਕਾ ਕਾਰ ਲਿਖਦੇ ਹਨ ਕਿ "ਉੱਤ੍ਰ ਦੀ ਉਦਾਸੀ" ਵੇਲੇ, ਸੁਮੇਰ ਪਰਬਤ ਉੱਪਰ, ਸਿੱਧ ਮੰਡਲੀ ਗੋਰਖਾਦਿ ਚੌਰਾਸੀਹ ਸਿੱਧਾਂ ਨਾਲ 'ਚਰਚਾ' ਹੋਈ। ਜਪੁ ਉਦਾਸੀ-ਜੋਗੀ ਗੋਸਟ ਮੰਨਦੇ ਹਨ। ਕਈ ਲਿਖਦੇ ਹਨ

---

5. ਬਾਬਾ ਫਿਰ ਮੱਕੇ ਗਯਾ। (ਵਾਰ ੧, ਪਉੜੀ ੩੨)
ਬਾਬਾ ਗਿਆ ਬਗਦਾਦ ਨੂੰ, ਬਾਹਿਰ ਜਾਇ ਕੀਆ ਅਸਥਾਨਾ।
(ਵਾਰ ੧, ਪਉੜੀ ੩੫)

6. ਬਾਬਾ ਆਯਾ ਕਰਤਾਰਪਰੁ, ਭੇਖ ਉਦਾਸੀ ਸਗਲ ਉਤਾਰਾ।
(ਵਾਰ ੧, ਪਉੜੀ ੩੮)

7. ਮੇਲਾ ਸੁਣ ਸ਼ਿਵਰਾਤ ਦਾ, ਬਾਬਾ ਅਚਲ ਵਟਾਲੇ ਆਈ।
(ਵਾਰ ੧, ਪਉੜੀ ੩੯)
ਮੇਲਿਓਂ ਬਾਬਾ ਉੱਠਿਆ ਮੁਲਤਾਨੇ ਦੀ ਜ਼ਯਾਰਤ ਜਾਈ।
(ਵਾਰ ੧, ਪਉੜੀ ੪੪)
ਜ਼ਯਾਰਤ ਕਰ ਮੁਲਤਾਨ ਦੀ, ਫਿਰ ਕਰਤਾਰਪੁਰੇ ਨੂੰ ਆਯਾ।
(ਵਾਰ ੧, ਪਉੜੀ ੪੫)

8. ਮਾਰਿਆ ਸਿੱਕਾ ਜਗਤ ਵਿਚ ਨਾਨਕ 'ਨਿਰਮਲ ਪੰਥ' ਚਲਾਯਾ।
ਥੱਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰ ਛਤ੍ਰ ਫਿਰਾਯਾ।
(ਵਾਰ ੧, ਪਉੜੀ ੪੫)

ਚਰਨ ਪਾਹਲ, ਪੈਰੀ ਪੈਨਾ, ਮੱਥੇ ਟਿੱਕੇ, ਲਾਲ, ਨਿਰਮਲ ਪੰਥ' ਵੇਲੇ ਹੁੰਦੇ ਸਨ।

'ਨਿਰਮਲ ਪੰਥ' ਇਹੁ ਗੁਰੂ ਚਲਾਯੋ। ਸ੍ਰੀ ਗੁਰੂ ਨਾਨਕ ਖ਼ੁਦ ਪ੍ਰਗਟਾਯੋ।
(ਪੰਥ ਪ੍ਰਕਾਸ਼)

ਕਿ ਕਰਤਾਰ ਪੁਰ ਨਿਵਾਸ ਸਮੇਂ ਕੋਈ ਬੈਰਾਗੀ ਮੰਡਲੀ ਆਈ। ਤਦ ਭਾਈ ਲਹਿਣੇ ਜੀ ਦੀ ਅਰਦਾਸ ਸੁਣਕੇ 'ਜਪੁ ਬਾਣੀ' ਬਖਸ਼ੀ। ਕੀ ਇਸ ਤੋਂ ਪਹਿਲੋਂ ਭਾਈ ਲਹਿਣਾਂ ਜੀ 'ਜਪੁ' ਨਹੀਂ ਪੜ੍ਹਦੇ ਸਨ ? ਅਤੇ ਕੀ ਉਹਨਾਂ ਕਿਸੇ ਨੂੰ ਜਪੁ ਬਾਣੀ ਪੜ੍ਹਦਿਆਂ ਨਹੀਂ ਸੁਣਿਆਂ ਸੀ ? ਕੀ 'ਜਪੁ' ਬਾਣੀ ਨਿਤਨੇਮ ਕਰਤਾਰ ਪੁਰ ਵੱਸਨ ਪਿੱਛੋਂ ਚਲਿਆ ?

**ਜਪੁ ਅਤੇ ਸਿੱਧ ਗੋਸਟ** ਭਾਈ ਗੁਰਦਾਸ ਜੀ ਲਿਖਦੇ ਹਨ :—

ਬਾਬਾ ਆਯਾ ਕਰਤਾਰਪੁਰ, ਭੇਖ ਉਦਾਸੀ ਸਗਲ ਉਤਾਰਾ।
(ਵਾਰ ੧, ਪਉੜੀ ੩੮)

ਮੇਲਾ ਸੁਣ ਸ਼ਿਵਰਾਤ ਦਾ, ਬਾਬਾ ਅਚਲ ਵਟਾਲੇ ਆਈ।
(ਵਾਰ ੧, ਪਉੜੀ ੩੯)

ਖਾਧੀ ਖੁਣਸ ਜੋਗੀਸ਼ਰਾਂ, 'ਗੋਸਟ' ਕਰਨ ਸੱਭੇ ਉਠ ਆਈ।
(ਪ੍ਰਸ਼ਨ) ਪੁੱਛੇ ਜੋਗੀ ਭੰਗ੍ਰ ਨਾਥ...
ਭੇਖ ਉਤਾਰ ਉਦਾਸ ਦਾ, ਵਤ ਕਿਉਂ ਸੰਸਾਰੀ ਰੀਤ ਚਲਾਈ।
(ਉਤ੍ਰ) ਨਾਨਕ ਆਖੇ ਭੰਗ੍ਰ ਨਾਥ...!
ਹੋਇ ਅਤੀਤ ਗ੍ਰਿਹਸ ਤਜ, ਫਿਰ ਉਨਹੂੰ ਕੇ ਘਰ ਮੰਗਨ ਜਾਈ।
(ਵਾਰ ੧, ਪਉੜੀ ੪੦)

'ਸਿੱਧ ਗੋਸਟ' ਵਿੱਚ ਲਿਖਿਆ ਹੈ:—

ਕਿਸ ਕਾਰਣ ਗ੍ਰਿਹੁ ਤਜਿਓ, 'ਉਦਾਸੀ'। ਕਿਸੁ ਕਾਰਣਿ, 'ਇਹੁ ਭੇਖੁ' ਨਿਵਾਸੀ।
ਕਿਸੁ ਵਖਰ ਕੇ 'ਤੁਮ' ਵਣਜਾਰੇ। ਕਿਉ ਕਰਿ ਸਾਥੁ ਲੰਘਾਵਹੁ ਪਾਰੇ ।੧੭।
ਗੁਰਮੁਖਿ ਖੋਜਤ ਭਏ 'ਉਦਾਸੀ'। ਦਰਸਨ ਕੈ ਤਾਈ 'ਭੇਖ ਨਿਵਾਸੀ' ।੧੮।
(ਰਾਮਕਲੀ, ਮਹਲਾ ੧)

ਭਾਈ ਗੁਰਦਾਸ ਜੀ ਲਿਖਦੇ ਹਨ ਕਿ 'ਗੋਸਟ' ਅਚਲ ਵਟਾਲੇ ਹੋਈ। ਇਸੇ ਲਈ 'ਸਿੱਧ ਗੋਸਟਿ' ਅਚਲ ਵਟਾਲੇ ਦੀ ਗੋਸਟ ਮੰਨੀ ਜਾਂਦੀ ਹੈ। ਪਰ 'ਸਿੱਧ ਗੋਸਟਿ' ਵਿੱਚ ਲਿਖਿਆ ਹੈ ਕਿ ਸਿੱਧ ਗੋਸਟ ਲੋਹਾਰੀਪਾ (ਗੋਰਖ ਪੂਤ)

ਅਤੇ ਚਰਪਟ ਸਿੱਧਾਂ ਨਾਲ ਹੋਈ। ਅਤੇ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਗੋਸ਼ਟ ਭੰਗੂ ਨਾਥ ਨਾਲ ਹੋਈ। ਸਿੱਧ ਗੋਸਟ ਤੋਂ ਸਿੱਧ ਹੁੰਦਾ ਹੈ ਕਿ 'ਸਿੱਧ ਗੋਸਟ' ਹੋਣ ਵੇਲੇ ਬਾਬਾ 'ਉਦਾਸੀ ਭੇਖ ਨਿਵਾਸੀ' ਸੀ। ਪਰ ਭਾਈ ਗੁਰਦਾਸ ਜੀ ਲਿਖਦੇ ਹਨ ਕਿ 'ਸੰਸਾਰੀ ਕਪੜੇ' ਸਨ। ਇਸ ਲਈ 'ਸਿੱਧ ਗੋਸਟ' ਅਤੇ ਅੱਚਲ ਵਟਾਲੇ ਦੀ ਗੋਸਟ' ਭਿੰਨ ਭਿੰਨ ਗੋਸਟਾਂ ਹਨ। ਸਿੱਧ ਗੋਸਟ ਦੀ ਉਥਾਨਕਾ ਦੀ ਤਰਾਂ ਜਪੁ 'ਉਥਾਨਕਾ' ਭੀ ਹੈ। ਵਸ਼ੇਸ਼ ਵੀਚਾਰ 'ਮੂਲ ਮੰਤ੍ਰ ਮੀਮਾਂਸਾ' ਵਿਚ ਲਿਖੀ ਹੈ। ਇਹ ਉਦਾਸੀ ਜੋਗੀ ਸ਼ਾਸਤ੍ਰਾਰਥ ਮੰਨੇ ਜਾਂਦੇ ਹਨ। 'ਜਪੁ' ਅਪਨੇ ਨਿਰਾਲੇ ਪੰਥ ਦਾ ਨਿਰਾਲਾ ਪਨ ਦਸਦਾ ਹੈ। ਏਹ ਲੇਖ ਨਿਰਾਲਾ—ਪਨ ਲਖਾਇਕ ਹੈ।

**ਸਾਖੀ ਪ੍ਰਮਾਣ** ਜਪੁ ਨੀਸਾਣੁ ਦੀ ਪ੍ਰਚਲਿਤ ਉਥਾਨਕਾ ਅਸੀਂ ਉਪਰ ਲਿਖ ਆਏ ਹਾਂ। ਜਪੁ ਬਾਣੀ ਦੀਆਂ ਕਈ ਤੁਕਾਂ ਤੇ ਸਾਖੀਆਂ ਭੀ ਸੁਨਾਉਂਦੇ ਹਨ। ਜਪੁ ਨੀਸਾਣੁ ਵਿੱਚ ਲਿਖਿਆ ਹੈ :—

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ।
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ।੨੨। (ਜਪੁ)

ਇਨ੍ਹਾਂ ਤੁਕਾਂ ਤੇ ਇਹ ਸਾਖੀ ਪ੍ਰਮਾਣ ਦੇਂਦੇ ਹਨ :—

ਏਥੇ ਵਿਚ ਬਗਦਾਦ ਦੇ ਵਡੀ ਕਰਾਮਾਤ ਦਿਖਲਾਈ।
ਪਾਤਾਲਾਂ ਅਕਾਸ਼ ਲਖ ਓੜਕ ਭਾਲੀ ਖਬਰ ਸੁਨਾਈ।
ਨਾਲ ਲੀਤਾ ਬੇਟਾ 'ਪੀਰ' ਦਾ, ਅੱਖੀਂ ਮੀਟ ਗਿਆ[1] ਹਵਾਈ
ਲੱਖ ਅਕਾਸ਼, ਪਤਾਲ ਲਖ, ਅਖ ਫੁਰਕ ਵਿਚ ਸਭ ਦਿਖਲਾਈ।
(ਵਾਰ ੧, ਪਉੜੀ ੩੬)

ਜੇ ਜਪੁ ਬਾਣੀ 'ਉਤ੍ਰ ਦੀ ਉਦਾਸੀ' ਵੇਲੇ ਬਣੀ ਤਾਂ ਪ੍ਰਥਾਇ ਸਾਖੀ ਪ੍ਰਮਾਣ 'ਪੱਛਮ ਦੀ ਉਦਾਸੀ' ਵੇਲੇ ਦਾ ਹੈ। ਸੋਦਰੁ ਦੀ ਸਾਖੀ 'ਸ਼ਬਦ ਬੀਚਾਰੁ ਅਧਿਆਇ' ਵਿੱਚ ਦਿੱਤੀ ਹੈ। ਇਨ੍ਹਾਂ ਸਾਖੀਆਂ ਦਾ ਸੰਗ੍ਰਹ 'ਸਾਖੀ ਪ੍ਰਮਾਨ' ਗ੍ਰੰਥ ਹਨ। ਸਾਖੀ ਪ੍ਰਮਾਨ ਗ੍ਰੰਥਾਂ ਵਿੱਚ ਕਈਆਂ ਨੇ ਕਈ ਨਵੀਆਂ

---

1. ਪ੍ਰੇਮ ਪਲੀਤਾ, ਸੁਰਤਿ 'ਹਵਾਈ', ਗੋਲਾ ਗਿਆਨ ਚਲਾਇਆ।
(ਭੈਰਉ, ਕਬੀਰ ਜੀ)

ਸਾਖੀਆਂ ਰਲਾ ਦਿੱਤੀਆਂ ਹਨ। ਸੰਸਾਰ ਵਿਚ ਕਥਾ ਕਹਾਣੀਆਂ ਪਾ ਕੇ ਸਿੱਖਿਆ ਦੇਣ ਦਾ ਦਸਤੂਰ ਹੈ। ਕਿਸੇ ਦਿਨ ਨੂੰ ਇਹ 'ਸਾਖੀ ਪ੍ਰਮਾਨ' ਗ੍ਰੰਥ, ਸਿੱਖਾਂ ਦੇ ਪ੍ਰਮਾਨੀਕ ''ਪੁਰਾਣ'' ਨਾ ਬਣ ਜਾਨ !!!

**ਸਾਖੀ ਇਤਿਹਾਸ**—ਜਨਮ ਸਾਖੀ ਦੀਆਂ ਸਾਖੀਆਂ ਕਿੱਦਾਂ ਬਣ ਗਈਆਂ ਹਨ ? ਅਸੀਂ ਵੰਨਗੀ ਦਸਦੇ ਹਾਂ :—

ਜਪੁ ਬਾਣੀ ਵਿੱਚ ਲਿਖਿਆ ਹੈ :

ਏਕਾ **ਮਾਈ** ਜੁਗਤਿ **ਵਿਆਈ**, ਤਿਨਿ ਚੇਲੇ ਪਰਵਾਣੁ। ੩੦।

ਸ੍ਰੀ ਗੁਰੂ ਅਮਰ ਦਾਸ ਜੀ ਲਿਖਦੇ ਹਨ :—

ਮਾਇਆ **ਮਾਈ ਤ੍ਰੈ** ਗੁਣ **ਪਰਸੂਤਿ** ਜਮਾਇਆ।

(ਮਾਰੂ, ਮਹਲਾ ੩)

ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ :—

ਤੀਨਿ ਗੁਣਾ ਇਕ **ਸਕਤਿ** ਉਪਾਇਆ। (ਗੋਂਡ. ਮਹਲਾ ੫)

ਪੰਚ ਪੂਤ ਜਣੇ ਇਕ ਮਾਇ ਉਤਭੁਜ ਖੇਲੁ ਕਰਿ ਜਗਤ **ਵਿਆਇ**। ਤੀਨਿ ਗੁਣਾ ਕੈ ਸੰਗਿ ਰਚਿ ਰਸੇ। ਇਨ ਕਉ ਛੋਡਿ, ਊਪਰਿ **ਜਨ** ਬਸੇ।

(ਗੋਂਡ, ਮਹਲਾ ੫)

ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ—

ਰਾਮ ਰਵੰਤਾ ਜਾਣੀਐ, ਇਕ ਮਾਈ ਭੋਗੁ ਕਰੇਇ।

(ਬਸੰਤ ਹਿੰਡੋਲੁ, ਮਹਲਾ ੧)

ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ ਨਿਰਮਲੇ ਨੇ 'ਸਿੱਖ ਇਤਿਹਾਸ' ਵਿਚ ਇਹ ਸਾਖੀ ਲਿਖੀ :—

''(੧੦) ਇਕ ਦਿਨ ਸਭਾ ਵਿੱਚ ਬੈਠਿਆਂ ਬਚਨ ਕੀਤਾ, ਜੇੜ੍ਹਾ ਆਪਣੀ ਮਾਈ ਨੂੰ ਭੋਗੇਗਾ। ਉਹ ਸਾਡਾ ਸਿਖ ਹੈ, ਬਾਕੀ ਦੇਖਾ ਦੇਖੀ ਦੇ ਤੇ ਮਾਯਾ ਦੇ ਹਨ। ਏਹ ਸੁਣਕੇ ਹੋਰ ਸਭ, ਕੋਈ ਮਨ ਵਿੱਚ ਕੋਈ ਜਾਹਰ, ਆਖਣ ਲਗ ਪਏ, ਜੋ ਠੀਕ ਸਾਹਬਜ਼ਾਦੇ ਆਖਦੇ ਹੁੰਦੇ ਹਨ ਕਿ ਗੁਰੂ ਜੀ ਦੀ

ਬੁੱਧੀ ਟਿਕਾਣੇ ਨਹੀਂ ਰਹੀ । ਭਲਾ ਏਹ ਅਨਰਥ ਕੌਣ ਕਰ ਸਕਦਾ ਹੈ ? ਪਰੰਤੂ ਲਹਿਣਾ ਜੀ ਚੁੱਪ ਚਾਪ ਉੱਠਕੇ ਖਡੂਰ ਨੂੰ ਚਲੇ ਗਏ, ਤੇ ਆਪਣੀ ਮਾਤਾ ਦਾ ਮੰਮਾ ਚੁੰਘ ਕਰਕੇ ਚਲੇ ਆਏ । ਜਦ ਆਏ ਤਾਂ ਗੁਰੂ ਜੀ ਨੇ ਪੁਛਿਆ ! ਪੁਰਖਾ ! ਮਾਈ ਨੂੰ ਭੋਗ ਆਯਾ ਹੈਂ ? ਤਾਂ ਹੱਥ ਜੋੜਕੇ ਅੰਗਦ ਜੀ ਬੋਲੇ, ਭੋਗ ਆਯਾ ਹਾਂ ! ਤੇ ਆਖਿਆ ਸੱਚੇ ਪਾਤਸ਼ਾਹ ਪ੍ਰਥਮੈ ਤਾਂ ਮਾਯਾ ਨੂੰ ਸਭ ਪੁਰਖ ਭੋਗਦੇ ਹਨ, ਮਾਯਾ ਪ੍ਰਕ੍ਰਿਤਿ ਏਹੋ ਸਭ ਦੀ ਜਨਨੀ ਹੈ, ਦੂਸਰੇ ਮੈਂ ਮਾਤਾ ਦਾ ਮੰਮਾ ਚੁੰਘ ਆਯਾ ਹਾਂ । ਏਹੋ ਮਾਈ ਦਾ ਭੋਗਣਾ ਹੈ ।"

(ਤ੍ਵਾਰੀਖ ਗੁਰੂ ਖਾਲਸਾ, ਹਿੱਸਾ ੧, ਨੰਬਰ ੨, ਪੰਨਾ ੫੨੦)

ਗੁਰਬਾਣੀ ਅਤੇ ਸਾਖੀ ਦਾ ਟਾਕਰਾ ਸਿਆਣੇ ਸਿੱਖ ਆਪ ਕਰ ਲੈਣ । 'ਇਕ ਮਾਈ ਭੋਗੁ ਕਰੇਇ' ਅੱਧੀ ਤੁਕ ਪ੍ਰਥਾਇ ਇਹ ਸਾਖੀ ਪ੍ਰਮਾਨ ਮਾਈ ਭਾਈ, ਬਾਲ ਬਿਰਧ, ਸੁਨਕੇ ਕੀ ਸਿੱਖਿਆ ਸਿੱਖਣਗੇ । ਕੀ ਇਹ ਸਾਖੀ ਗੁਰਬਾਣੀ ਦੇ ਆਸ਼ੇ ਅਤੇ ਗੁਰਬਾਣੀ ਦੀ ਸ਼ੈਲੀ ਅਨੁਸਾਰ ਲਿਖੀ ਹੋਈ ਹੈ ? ਜੇ ਸਿੱਖ ਇਤਿਹਾਸ ਇਸੀ ਪ੍ਰਕਾਰ ਬਣਦਾ ਗਿਆ ਤਾਂ ਸਿੱਖ ਸਾਹਿੱਤਕ ਸਭਯਤਾ ਕੀ ਰੂਪ ਧਾਰੇਗੀ ? ਪੰਥ ਪਿਆਰੇ ਅਤੇ ਪਾਠਕ ਆਪ ਵੀਚਾਰ ਕਰ ਲੈਣ । ਗੁਰਬਾਣੀ ਵਿੱਚ 'ਰਾਮ ਰਵੰਤਾ' ਅਤੇ "ਇਨ ਕਉ ਛੋਡਿ ਊਪਰਿ 'ਜਨ' ਬਸੇ ਲਿਖਿਆ ਹੈ । ਨਿਰਮਲੇ ਗਿਆਨੀ ਜੀ ਨੇ **ਪੰਚ ਦਸ਼ੀ** (ਜਾ-ਅਜਾ) ਅਨੁਸਾਰ ਮਨਘੜਤ ਸਾਖੀ ਲਿਖੀ ਹੈ ।

**ਪਾਠ ਕਾਲ**—ਜਪੁ ਪਾਠ ਦਾ ਵੇਲਾ ਭਾਈ ਗੁਰਦਾਸ ਜੀ ਭੱਲੇ ਆਪ ਣੀਆਂ ਵਾਰਾਂ ਵਿੱਚ ਲਿਖਦੇ ਹਨ :—

'...ਅੰਮ੍ਰਿਤ ਵੇਲੇ ਜਾਪ' ਉਚਾਰਾ' । (ਵਾਰ ੧, ਪਉੜੀ ੩੮)

ਭਾਈ ਗੁਰਦਾਸ ਜੀ ਭੱਲੇ ਦੇ ਸਮੇਂ 'ਜਾਪੁ' ਪਾਤਸਾਹੀ ੧੦' ਨਹੀਂ ਬਣਿਆਂ ਸੀ । ਤਾਂ ਤੇ 'ਜਾਪ' ਦਾ ਭਾਵ 'ਜਪੁ' ਜਾਂ ਜਪੁ ਨੀਸਾਣੁ' ਹੀ ਹੈ । ਉਚਾਰਨ ਦਾ ਸਮਾਂ ਅੰਮ੍ਰਿਤ ਵੇਲਾ ਦੱਸਿਆ ਹੈ । 'ਜਪੁ' ਮੂਲ ਵਿੱਚ ਭੀ ਲਿਖਿਆ ਹੋਇਆ ਹੈ :—

'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰ' ।੪।

ਇਸ ਲਈ ਕਈ ਅੰਮ੍ਰਿਤ ਵੇਲਾ, ਝਲਾਂਘਾ ਕਾਲ[1] ਪ੍ਰਾਤਹ ਕਾਲ[2] ਰਾਤ ਦਾ ਚਉਥਾ ਪਹਿਰ[3] ਪਿਛਲੀ ਰਾਤ [4] ਮੰਨਦੇ ਹਨ। ਗੁਰਮਤਿ ਵਿੱਚ ਅੰਮ੍ਰਿਤ ਵੇਲੇ ਜਾਗਨ ਦੀ ਅਪਾਰ ਮਹਿਮਾ ਹੈ। ਇਹ ਨਾਮ ਦੇ ਰਸੀਏ ਸਿੱਖ ਹੀ ਜਾਨਦੇ ਹਨ :—

**ਮਹਾਤਮ**—ਸ੍ਰੀ ਗੁਰੂ ਅਮਰਦਾਸ ਜੀ 'ਵਾਰ ਸਤ' ਬਾਣੀ ਵਿਚ ਲਿਖਦੇ ਹਨ :—

ਥਿਤੀ ਵਾਰ ਸੇਵਹਿ ਮੁਗਧ ਗਵਾਰ।
ਨਾਨਕ, ਗੁਰਮੁਖਿ ਬੂਝੈ, ਸੋਝੀ ਪਾਇ। ੧੦।

(ਬਿਲਾਵਲ, ਮਹਲਾ ੩, ਘਰੁ ੧੦)

ਸ੍ਰੀ ਗੁਰੂ ਅਰਜਨ ਦੇਵ ਜੀ 'ਸੁਖਮਨੀ' ਬਾਣੀ ਵਿਚ ਲਿਖਦੇ ਹਨ :—
ਇਹੁ ਨਿਧਾਨੁ ਜਪੈ ਮਨਿ ਕੋਇ।
ਸਭ ਜੁਗ ਮਹਿ ਤਾਕੀ ਗਤਿ ਹੋਇ। ੭। ੨੪।

(ਪਉੜੀ ਸੁਖਮਨੀ ਮਹਲਾ ੫)

ਤੈਸੇ ਹੀ 'ਜਪੁ' ਬਾਣੀ ਵਿੱਚ ਲਿਖਿਆ ਹੈ :—
ਜਿਨੀ 'ਨਾਮੁ' ਧਿਆਇਆ, ਗਏ ਮਸਕਤਿ ਘਾਲਿ।
ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ। ੧। (ਸਲੋਕੁ)

'ੴ ਸਤਿਨਾਮੁ ਗੁਰ ਪ੍ਰਸਾਦਿ' ਸਿਮਰਨ ਧਿਆਨ ਗਿਆਨ ਨਾਲ

---

1. ਝਲਾਘੇ ਉਠਿ, ਨਾਮੁ ਜਪਿ,ਨਿਸਿ ਬਾਸੁਰ ਆਰਾਧਿ (ਬਾਵਨ ਅਖਰੀ)
2. ਪ੍ਰਾਤਹ ਕਾਲਿ ਹਰਿ ਨਾਮੁ ਉਚਾਰੀ। (ਸੂਹੀ, ਮਹਲਾ ੫)
3. ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ।
(ਵਾਰ ਮਾਝ, ਸ਼ਲੋਕ, ਮਹਲਾ ੨)
4. ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੋਇਓਹਿ। ੧੦੭।
(ਸਲੋਕ ਸ਼ੇਖ ਫਰੀਦ ਕੇ)

ਪਿਛਹੁ ਰਾਤੀ ਸਦੜਾ, ਨਾਮੁ ਖਸਮ ਕਾ ਲੇਹਿ।
(ਮਾਰੂ, ਮਹਲਾ ੧, ਘਰੁ ੧, ਚਉਪਦੇ)

ਕੇਤੀ ਸੰਗਤਿ ਜਨਮ ਮਰਨ ਤੋਂ ਛੁਟ ਗਈ । ਹਉਮੈਂ ਮਲ ਰਹਤ, ਉਜਲ ਨਿਰਮਲ ਗੁਰਮੁਖਾਂ ਸਚਖੰਡ ਗਤਿ ਪਾਈ। ਗੁਰਬਾਣੀ ਬੀੜ ਤੋਂ ਬਾਹਰ ਦਾ ਮਹਾਤਮ ਪੜ੍ਹਨਾ ਨਿਤਨੇਮ ਮਰਯਾਦਾ ਉਲੰਘਨ ਕਰਨਾ ਹੈ।

**ਸੁੱਧ ਪਾਠ**—ਸਿੱਖ ਇਤਿਹਾਸ ਵਿਚ 'ਜਪੁ' ਬਾਣੀ ਦਾ ਸ਼ੁੱਧ ਪਾਠ ਕਰਨ ਲਈ 'ਭਾਈ ਗੁਪਾਲ' ਪ੍ਰਸਿੱਧ ਹੈ।

ਭਾਈ ਸੁਭਾਗਾ ਪੰਜ ਘੋੜੇ ਲਿਆਇਆ ਸੀ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਇਕ ਘੋੜਾ ਭਾਈ ਗੁਪਾਲ ਨੂੰ ਦਿਤਾ।

**ਅੱਖਰ**—'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ' ਦੀ ਬੀੜ ਵਿੱਚ ਰਾਗ ਆਸਾ ਚਉਥਾ ਰਾਗ ਹੈ, ਜਿਸ ਵਿੱਚ "ਰਾਗ ਆਸਾ 'ਮਹਲਾ ੧' ਪੱਟੀ ਲਿਖੀ" ਹੋਈ ਹੈ। ਇਸ ਪੱਟੀ ਦੀਆਂ ੩੫ ਪਉੜੀਆਂ ਹਨ। ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ ਨਿਰਮਲੇ ਲਿਖਦੇ ਹਨ ਕਿ 'ਆਸਾ ਮਹਲਾ ੧ ਪੱਟੀ ਲਿਖੀ' ਗੋਪਾਲ ਪਾਂਧੇ ਪ੍ਰਥਾਇ ਤਲਵੰਡੀ ਉਚਾਰੀ। ਗੁਰੂ ਜੀ ਸੰਮਤ ੧੫੩੩ ਬਿਕ੍ਰਮੀ ਮੱਘਰ ਸੁਦੀ ੭ ਨੂੰ ਪਾਂਧੇ ਬੈਠੇ। ਗੁਰੂ ਜੀ ਦਾ ਜਨਮ ਸੰਮਤ ੧੫੨੬ ਬਿਕ੍ਰਮੀ ਵਿੱਚ ਹੋਇਆ।" ਇਸ ਲੇਖੇ ਆਯੂ ਲਗ ਪਗ ੬-੭ ਸਾਲ ਦੀ ਸੀ! ਸ੍ਰੀ ਮਾਨ ਗਿਆਨੀ ਗਿਆਨ ਸਿੰਘ ਜੀ ਨਿਰਮਲੇ ਇਹ ਲਿਖਦੇ ਹਨ ਕਿ '੫ ਵੈਸਾਖ ਸੰਮਤ ੧੫੪੨ ਬਿਕ੍ਰਮੀ' ਨੂੰ ਬਾਬਾ ਜੀ ਦੇ ਸਪੁਰਦ

---

1. ਭਾਈ ਬਾਲੇ ਵਾਲੀ ਜਨਮ ਸਾਖੀ (ਛਾਪਾ ਸੰਮਤ ੧੯੬੧ ਬਿ:) ਵਿਚ ਲਿਖਿਆ ਹੈ, "ਗੁਰੂ ਨਾਨਕ ਜੀ ਤਲਵੰਡੀ ਤੋਂ ਪੰਜਵੇਂ ਦਿਨ ਸੁਲਤਾਨ ਪੁਰ ਜਾਇ ਵੜੇ। ਸੰ: ੧੫੪੪ ਮੱਘਰ ਸੁਦੀ ਸਤਮੀ ਨੂੰ ਨਾਨਕ ਜੀ ਬੇਬੇ ਨਾਨਕੀ ਨੂੰ ਜਾਇ ਮਿਲੇ" (ਪੰਨਾ ੪੨) "ਸੰਮਤ ੧੫੪੭ ਮਘਰ ਪੁੰਨਿਆ **ਵੀਰਵਾਰ** ਜੈਰਾਮ ਨੇ ਨਵਾਬ ਪਾਸੋਂ ਇਕ ਹਜ਼ਾਰ ਰੁਪਿਆ ਲੈ ਦਿਵਾਇਆ ਤਾਂ ਗੁਰੂ ਨਾਨਕ ਜੀ ਮੋਦੀਖਾਨੇ ਵਿਚ ਜਾਇ ਬੈਠੇ" (ਪੰਨਾ ੪੩) ਪਤਾ ਨਹੀਂ ਸ੍ਰੀਮਾਨ ਗਿਆਨੀ ਗਿਆਨ ਸਿੰਘ ਜੀ ਨਿਰਮਲੇ ਨੇ ਜਨਮ ਸਾਖੀ ਭਾਈ ਬਾਲਾ' ਨਾਲੋਂ ਵਖਰੀਆਂ ਤਿਥੀਆਂ ਕਿਸ ਆਧਾਰ ਤੇ ਲਿਖੀਆਂ ਕਿ ਮਨੋ ਕਲਪਨਾ ਕੀਤੀ? ਸਿੱਖ ਇਤਿਹਾਸ ਵਿਚ ਗੜ ਬੜ ਪਾਉਣੀ ਪੰਥ ਵਿਚ ਇਤਿਹਾਸਿਕ ਫੁਟ ਪਾਉਣੀ ਹੈ।

ਮੋਦੀ ਖਾਨੇ ਦਾ ਕੰਮ ਹੋਇਆ'। ਇਸ ਹਿਸਾਬ ਨਾਲ ਉਸ ਵੇਲੇ ਉਮਰ ਲਗ ਪਗ (੧੬) ਸੋਲਾਂ ਸਾਲ ਦੀ ਸੀ। ਸੁਲਤਾਨ ਪੁਰ ਲੇਖਾ ਪੱਤਾ ਰਖਦੇ ਹੀ ਸਨ। ਕੀ ਇਹ ਪੱਟੀ ਉਸ ਸਮੇਂ ਤਲਵੰਡੀ ਜਾਂ ਸੁਲਤਾਨ ਪੁਰ ਦੇ ਲੰਡੇ ਸਨ ? ਲਗਾਂ ਮਾਤ੍ਰਾਂ ਲਾਕੇ ਇਹ ਗੁਰਮੁਖੀ ਬਣੀ ? ਵਾਸਤਵ ਵਿੱਚ 'ਏਨ੍ਹਾਂ ਅਖਰਾ ਮਹਿ ਜੋ ਗੁਰਮੁਖਿ ਬੂਝੈ[1]।' ਇਹ ਪੈਂਤੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਰਤੀ। ਏਸੇ ਲਈ ਇਹ ਗੁਰਮੁਖੀ ਕਹਲਾਈ। 'ਜਪੁ ਜਾਂ ਜਪੁ ਨੀਸਾਣੁ' ਗੁਰਮੁਖੀ ਅੱਖਰਾਂ ਵਿਚ ਹੈ। 'ਜਪੁ'—ਜੀ ਦੇ ੪੯੭੭ ਅਖਰ[2] ਗਿਨਦੇ ਹਨ।

**ਭਾਖਾ**—ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ:—

'ਬੋਲੀ ਅਵਰ ਤੁਮਾਰੀ ।੬। ('ਬਸੰਤ ਹਿੰਡੋਲ, ਮਹਲਾ ੧, ਘਰੁ ੨)

,ਮਲੇਛ ਭਾਖਿਆ ਗਹੀ ।੩।੧।

(ਧਨਾਸਰੀ, ਮਹਲਾ ੧, ਘਰੁ ੩)

ਅਭਾਖਿਆ ਕਾ ਕੁਠਾ ਬਕਰਾ ਖਾਣਾ ।੨।

(ਆਸਾ ਦੀ ਵਾਰ, ਸਲੋਕ ਮਹਲਾ ੧)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬ ਵਿੱਚ ਅਵਤਾਰ ਧਾਰਿਆ। ਪੰਜਾਬੈ ਗੁਰ ਦੀ ਵਡਿਆਈ[3]। ਆਪ ਜੀ ਨੇ ਆਪਣੀ ਮਾਤ੍ਰੀ ਭਾਖਾ ਪੰਜਾਬੀ ਨੂੰ ਬ੍ਰਹਮ ਬੀਚਾਰ ਦੀ ਬਾਣੀ ਲਿਖਣ ਲਈ ਵਰਤਿਆ। ਪੰਜਾਬੀ ਨੂੰ ਅੰਮ੍ਰਿਤ ਭਾਖਾ ਬਣਾਉਣਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੀ ਕੰਮ ਹੈ। ਦਿੱਲੀ ਕਾਬਲ ਘੋਲ ਦੇ ਕਾਰਨ ਪੰਜਾਬੀ ਨਹੀਂ ਨਿਸਰਦੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬੀ ਨੂੰ ਦੇਵ ਬਾਣੀ ਬਣਾ ਦਿੱਤਾ। 'ਜਪੁ' ਗੁਰਮੁਖੀ ਅੱਖਰਾਂ ਅਤੇ ਪੰਜਾਬੀ ਬੋਲੀ ਵਿੱਚ ਹੈ। ਪੰਜਾਬੀ ਬੋਲੀ ਵਿੱਚ ਹੋਰਨਾਂ ਬੋਲੀਆਂ ਦੇ ਸ਼ਬਦ ਅਪਨਾ ਲਏ। ਪੰਜਾਬੀ ਦੀ ਰੰਗਤ ਚੜ੍ਹਾਈ। 'ਜਪੁ' ਪ੍ਰਚਾਰ ਨਾਲ ਪੰਜਾਬੀ ਭਾਖਾ ਉਪਰ ਉੱਚਾ ਤੇ ਸੁੱਚਾ ਪ੍ਰਭਾਵ ਪਿਆ। ਪਰਮਾਰਥੀ ਪੁਰਖਾਂ ਨੂੰ ਸਚੁ

---

1. ਆਸਾ, ਮਹਲਾ ੧, ਪਟੀ ਲਿਖੀ। 2. ਬਾਣੀ ਬਿਉਰਾ !
3. ਵਾਰ ੧੧, ਪਉੜੀ ੨੪। ਭਾਈ ਗੁਰਦਾਸ ਜੀ ਭੱਲਾ।

ਦਾ ਪ੍ਰਕਾਸ਼ ਮਿਲਿਆ। 'ਬਾਣੀ ਮੁਖਹੁ ਉਚਾਰੀਐ ਹੋਇ ਰੁਸ਼ਨਾਈ, ਮਿਟੈ ਅੰਧਾਰਾ[1]।' ਸਚੁ ਪੰਜਾਬੀਆਂ ਦੀ ਰਗ ਰਗ ਵਿੱਚ ਅਸਰ ਕਰ ਗਿਆ। ਸਿੱਖ ਸਚਿਆਰ ਬਨੇ। ਸਿੱਖ ਜੀਵਨ 'ਨਾਮ ਅਤੇ ਗੁਣ' ਨਾਲ ਰੰਗੇ ਗਏ।

**ਵਿਆਕਰਨ**—ਸੰਸਾਰ ਪ੍ਰਨਾਮੀ ਪਰਵਾਹ ਹੈ। ਬੋਲੀ ਭੀ ਪਰਨਾਮੀ ਵਸਤੂ ਹੈ। ਵਿਆਕਰਨ ਬੋਲੀ ਨੂੰ ਚਿਰ ਸਥਾਈ ਰਖਦਾ ਹੈ। ਗੁਰਬਾਣੀ ਦਾ ਵਿਆਕਰਨ ਅਜੇ ਕਿਸੇ ਗੁਰਮੁਖ ਨੇ ਨਹੀਂ ਲਿਖਿਆ। ਭਾਖਾ ਤਾਹੀ ਸੁਰਜੀਤ ਰਹਿੰਦੀ ਹੈ, ਜੇ ਸਭ ਅੰਗ ਪੂਰਨ ਹੋਨ। ਇਬਰਾਨੀ ਅਰਬੀ, ਸੰਸਕ੍ਰਿਤ ਆਦਿ ਬੋਲੀਆਂ (Languages) ਦਾ ਸੰਸਾਰ ਵਿਚ ਵੱਡਾ ਮਾਨ ਹੈ। ਪੰਜਾਬੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸਚੁ ਧਰਮ' ਭਾਖਾ ਬਨਾਇਆ। ਪਰਾ-ਈਆਂ ਬੋਲੀਆਂ ਦੇ ਦਬੇਲ ਦੁਖੀ ਰਹਿੰਦੇ ਹਨ। ਗੁਣਾਂ ਵਿਚ ਫਾਡੀ ਰਹਿੰਦੇ ਹਨ। ਪ੍ਰਾਰਥਨਾ ਭੀ ਪੰਘੂੜੇ ਵਿਚ ਹੀ ਸਿਖੀਦੀ ਹੈ। ਮਾਤ੍ਰੀ ਭਾਖਾ ਦੀ ਮਹਿਮਾ ਸੰਸਾਰ ਦੀਆਂ ਸੱਭ ਸੱਭਯ ਜਾਤੀਆਂ ਮੰਨਦੀਆਂ ਹਨ। ਅਭਾਗੇ ਮਾਤ੍ਰੀ ਭਾਖਾ ਨੂੰ ਛੱਡਕੇ ਭਾਈਚਾਰਕ, ਧਾਰਮਕ ਅਤੇ ਸੰਸਾਰਕ ਸੰਘਠਨ ਕਰਦੇ ਹਨ। ਮੋਹਰੀ ਤੇ ਮੁਕਤ ਮਾਤ੍ਰੀ ਭਾਖਾ ਨਾਲ ਹੁੰਦੇ ਹਨ।

**ਇਕ ਲੇਖਣ**—'ਜਪੁ' ਜਾਂ 'ਜਪੁ ਨੀਸਾਣੁ' ਵਿੱਚ ਲਿਖਿਆ ਹੈ:—

੧. (ੳ) ਮੰਨੇ ਕੀ ਗਤਿ ਕਹੀ ਨਾ ਜਾਇ। ਜੇਕੋ ਕਹੈ ਪਿਛੈ ਪਛੁਤਾਇ।੧੨।

(ਅ) ਤਾਕੀਆ ਗਲਾ ਕਥੀਆ ਨ ਜਾਹਿ। ਜੇਕੋ ਕਹੈ ਪਿਛੈ ਪਛਤਾਇ।੩੬।

੨. (ੳ) ਮੰਨੈ ਸੁਰਤਿ ਹੋਵੈ ਮਨਿ ਬੁਧਿ। ਮੰਨੈ ਸਗਲ ਭਵਨ ਕੀ ਸੁਧਿ।੧੩।

(ਅ) ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ।
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ।੩੬।

੩. (ੳ) ਏਹੁ ਲੇਖਾ ਲਿਖਿ ਜਾਣੈ ਕੋਇ। ਲੇਖਾ ਲਿਖਿਆ ਕੇਤਾ ਹੋਇ।੧੬।

(ਅ) ਲੇਖਾ ਹੋਇ ਤਾ ਲਿਖੀਐ ਲੇਖੈ ਹੋਇ ਵਿਣਾਸੁ।੨੨।

---

1. ਵਾਰ ੧, ਪਾਉੜੀ ੩੮, ਭਾਈ ਗੁਰਦਾਸ ਜੀ ਭੱਲਾ।

੪. (ੳ) ਗਾਵਹਿ ਖੰਡ ਮੰਡਲ ਵਰਭੰਡਾ... ।੨੭।

(ਅ) ਤਿਥੈ ਖੰਡ ਮੰਡਲ ਵਰਭੰਡ ।੩੭।

੫. (ੳ) ਗਾਵਹਿ ਜੋਧ ਮਹਾਬਲ ਸੂਰਾ ।੨੭।

(ਅ) ਤਿਥੈ ਜੋਧ ਮਹਾਬਲ ਸੂਰ ।੩੭।

੬. (ੳ), ਨਾਨਕ ਅੰਤੁ ਨ ਅੰਤੁ ।੩੫।

(ਅ) ਜੇ ਕੋ ਕਥੈ ਤ ਅੰਤ ਨ ਅੰਤ ।੩੭।

੭. (ੳ) ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ...।੨੭।

(ਅ) ਕੇਤੇ ਪਵਣ ਪਾਣੀ ਵੈਸੰਤੇਰੁ... ।੩੫।

੮. (ੳ) ਦੇਦਾ ਦੇ ਲੈਦੇ ਥਕਿ ਪਾਹਿ। ਜੁਗਾ ਜੁਗੰਤਰਿ ਖਾਹੀ ਖਾਹਿ।

(ਅ) ਕੇਤੇ ਲੈ ਲੈ ਮੁਕਰੁ ਪਾਹਿ। ਕੇਤੇ ਮੂਰਖ ਖਾਹੀ ਖਾਹਿ ।੨੫।

੯. (ੳ) ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ। ਗਾਵੈ ਕੋ ਦਾਤਿ ਜਾਣੈ ਨੀਸਾਣੁ ।੩।

(ਅ) ਕੇਤਾ ਤਾਣੁ ਸੁਆਲਿਹੁ ਰੂਪੁ। ਕੇਤੀ ਦਾਤਿ ਜਾਣੈ ਕੌਣ ਕੂਤੁ ।੧੬।

੧੦. (ੳ) ਗਾਵੀਐ ਸੁਣੀਐ ਮਨਿ ਰਖੀਐ ਭਾਉ ।੫।

(ਅ) ਸੁਣਿਆ ਮੰਨਿਆ ਮਨਿ ਕੀਤਾ ਭਾਉ ।੨੧।

ਇਤਿਆਦਿਕ ਪ੍ਰਮਾਣਾਂ ਤੋਂ ਪਤਾ ਲਗਦਾ ਹੈ, ਕਿ 'ਜਪੁ' ਬਾਣੀ ਦੀਆਂ ੩੮ ਪਉੜੀਆਂ ਦਾ ਕਰਤਾ ਇਕੁ ਹੀ ਹੈ। ਕਰਤਾ ਦੇ ਖਿਆਲ ਇਕੁ ਤਾਰ ਹਨ। ਕਰਤਾ ਦੇ ਲਫਜ਼ ਇਕੁ ਤੌਰ ਤੁਰਦੇ ਹਨ। 'ਜਪੁ' ਬਾਣੀ ਦਾ ਇਕ ਇਕ ਅੱਖਰ, 'ਮਹਲਾ ੧, ਬਾਣੀ ਨਾਲ ਮੇਲ ਮੇਲਕੇ ਦੇਖਿਆਂ ਕਰਤਾ ਦੀ ਏਕਤਾ ਦਾ ਪਤਾ ਲਗਦਾ ਹੈ। 'ਜਪੁ' ਬਾਣੀ ਦਾ ਗੁਰਬਾਣੀ ਦੇ ਪ੍ਰਮਾਨਾਂ ਨਾਲ ਮੇਲ ਕੀਤਿਆਂ ਇਕ ਸਿਧਾਂਤ ਦਾ ਸਿਲਸਲਾ ਸਿੱਧਾ ਹੁੰਦਾ ਹੈ।

**ਬਾਣੀ ਬੀਜ**—'ਜਪੁ' ਬਾਣੀ ਗੁਰਬਾਣੀ ਦਾ ਬੀਜ ਹੈ। ਗੁਰੂ ਸਾਹਿਬਾਂ ਨੇ ਜਪੁ ਨੀਸਾਣੁ' ਦੇ ਕਈ ਅੱਖਰਾਂ ਤੇ ਬਾਣੀਆਂ ਬਣਾਈਆਂ ਹਨ :

| ਸੰਖਿਆ | 'ਜਪੁ' ਤੁਕ | ਪਉੜੀ | ਅੱਖਰ Words | ਨਾਮ ਬਾਣੀ | ਕਰਤਾ | ਰਾਗ | ਘਰ |
|---|---|---|---|---|---|---|---|
| ੧ | ੴ | | ਓਅੰਕਾਰ | ਦਖਣੀ ਓਅੰਕਾਰ | ਮਹਲਾ ੧ | ਰਾਮਕਲੀ | ... |
| ੨ | ਤਿਥੈ ਨਾਦ ਬਿਨੋਦ ਕੋਡ ਅਨੰਦੁ | ੩੬ | ਅਨੰਦੁ | ਅਨੰਦੁ | ਮਹਲਾ ੩ | ਰਾਮਕਲੀ | ... |
| ੩ | ਕੇਤਿਆ ਦੂਖ ਭੂਖ,ਸਦ ਮਾਰ | ੨੫ | ਸਦ | ਸਦੁ | ਬਾਬਾ ਸੁੰਦ੍ਰ ਜੀ | ਰਾਮਕਲੀ | ... |
| ੪ | ਸੁਣਿਐ ਸਿਧ ਪੀਰ ਸੁਰਿ ਨਾਥ | ੮ | ਸਿਧ | ਸਿਧ ਗੋਸ਼ਟਿ | ਮਹਲਾ ੧ | ਰਾਮਕਲੀ | ... |
| ੫ | ਸੋਦਰੁ ਕੇਹਾ, ਸੋ ਘਰੁ ਕੇਹਾ, | ੨੭ | ਸੋਦਰੁ | ਸੋਦਰੁ | ਮਹਲਾ ੧ | ਆਸਾ | ੧ |
| ੬ | ਨਾਨਕ ਨਿਰਗਣਿ ਗੁਣੁ ਕਰੇ, ਗੁਣ ਵੰਤਿਆ ਗੁਣੁ ਦੇ | ੭ | ਗਣ ਵੰਤਿਆ | ਗੁਣਵੰਤੀ | ਮਹਲਾ ੧ | ਸੂਹੀ | ... |
| ੭ | ਕਵਣ ਥਿਤਿ ਕਵਣੁ ਵਾਰੁ । | ੨੧ | ਥਿਤੀ | ਥਿਤੀ | ਮਹਲਾ ੧ | ਬਿਲਾਵਲ | ੧੦ |
| ੮ | ,, | ੨੧ | ,, | ,, | ਮਹਲਾ ੫ | ਗਉੜੀ | ... |
| ੯ | ,, | ੨੧ | ਵਾਰੁ | ਵਾਰੁ | ਮਹਲਾ ੩ | ਬਿਲਾਵਲ | ... |
| ੧੦ | ਕਵਣਿ ਸਿ ਰੁਤੀ ਮਾਹੁ ਕਵਣ | ੨੧ | ਮਾਹੁ | ਬਾਰਾ ਮਾਹਾ | ਮਹਲਾ ੧ | ਤੁਖਾਰੀ | ... |
| ੧੧ | ,, | ੨੧ | ,, | ,, | ਮਹਲਾ ੫ | ਮਾਝ | ... |
| ੧੨ | ,, | ੨੧ | ਰੁਤੀ | ਰੁਤੀ | ਮਹਲਾ ੫ | ਰਾਮਕਲੀ | ... |
| ੧੩ | ਅਖਰੀ ਨਾਮ ਅਖਰੀ ਸਲਾਹੁ | ੧੯ | ਅਖਰੀ | ਬਾਵਨ ਅੱਖਰੀ | ਮਹਲਾ ੫ | ਗਉੜੀ | ... |
| ੧੪ | ਦਿਵਸੁ ਰਾਤਿਦੁਇ ਦਾਈ ਦਾਇਆ | (ਸਲੋਕ) | ਦਿਵਸੁ ਰਾਤਿ | ਦਿਨ ਰੈਣਿ | ਮਹਲਾ ੫ | ਮਾਝ | ... |

**ਸ਼ਬਦ**—'ਜਪੁ' ਬਾਣੀ ਦੇ ਕਈ ਅੱਖਰਾਂ (Words) ਦੀ ਵਿਆ-ਖਿਆ ਸ਼ਬਦਾਂ ਵਿੱਚ ਲਿਖੀ ਹੋਈ ਹੈ । ਇਹ ਸ਼ਬਦ ਜਪੁ ਭਾਵ ਪ੍ਰਕਾਸ਼ ਕਰਨ ਲਈ ਲਿਖੇ ਹੋਏ ਹਨ । ਅਸੀਂ ਵੰਨਗੀ ਦਿਖਾਉਂਦੇ ਹਾਂ :—

**ਕਰਤਾ**—ਸਭੁ ਕਰਤਾ, ਸਭੁ ਭੁਗਤਾ ।੧। ਰਹਾਉ ।
ਸੁਨਤੋ ਕਰਤਾ, ਪੇਖਤ ਕਰਤਾ । ਅਦ੍ਰਿਸਟੋ ਕਰਤਾ, ਦ੍ਰਿਸਟੋ ਕਰਤਾ ।
ਓਪਤਿ ਕਰਤਾ, ਪਰਲਉ ਕਰਤਾ।ਬਿਆਪਤ ਕਰਤਾ, ਅਲਿਪਤੋ ਕਰਤਾ ।੧।
ਬਕਤੋ ਕਰਤਾ, ਬੂਝਤ ਕਰਤਾ। ਆਵਤੁ ਕਰਤਾ, ਜਾਤੁ ਭੀ ਕਰਤਾ ।
ਨਿਰਗੁਨ ਕਰਤਾ, ਸਰਗੁਨ ਕਰਤਾ । 'ਗੁਰ ਪ੍ਰਸਾਦਿ' ਨਾਨਕ ਸਮ ਦ੍ਰਿਸਟਾ ।੨।
(ਰਾਗੁ ਗੋਂਡ, ਮਹਲਾ ੫, ਚਉਪਦੇ, ਘਰੁ ੧)

**ਕੁਦਰਤਿ**–ਕੁਦਰਤਿ ਦਿਸੈ, ਕੁਦਰਤਿ ਸੁਣੀਐ । ਕੁਦਰਤਿ ਭਉ ਸੁਖ ਸਾਰੁ ।
ਕੁਦਰਤਿ ਪਾਤਾਲੀ ਆਕਾਸੀ, ਕੁਦਰਤਿ ਸਰਬ ਆਕਾਰੁ ।
ਕੁਦਰਤਿ ਵੇਦ ਪੁਰਾਣ ਕਤੇਬਾ, ਕੁਦਰਤਿ ਸਰਬ ਵੀਚਾਰੁ ।
ਕੁਦਰਤਿ ਖਾਣਾ ਪੀਣਾ ਪੈਨ੍ਹਣੁ, ਕੁਦਰਤਿ ਸਰਬ ਪਿਆਰੁ ।
ਕੁਦਰਤਿ ਜਾਤੀ ਜਿਨਸੀ ਰੰਗੀ, ਕੁਦਰਤਿ ਜੀਅ ਜਹਾਨੁ ।
ਕੁਦਰਤਿ ਨੇਕੀਆ ਕੁਦਰਤਿ ਬਦੀਆ, ਕੁਦਰਤਿ ਮਾਨੁ ਅਭਿਮਾਨੁ ।
ਕੁਦਰਤਿ ਪਉਣੁ ਪਾਣੀ ਬੈਸੰਤਰੁ, ਕੁਦਰਤਿ ਧਰਤੀ ਖਾਕੁ ।
ਸਭ ਤੇਰੀ ਕੁਦਰਤਿ ਤੂੰ ਕਾਦਿਰੁ, ਕਰਤਾ ਪਾਕੀ ਨਾਈ ਪਾਕੁ ।
ਨਾਨਕ ਹੁਕਮੈ ਅੰਦਰਿ ਵੇਖ, ਵਰਤੈ ਤਾਕੋ ਤਾਕੁ ।੨।
(ਆਸਾ ਕੀ ਵਾਰ, ਮਹਲਾ ੧)

**ਹੁਕਮ** ਹੁਕਮੇ ਆਇਆ, ਹੁਕਮਿ ਸਮਾਇਆ । ਹੁਕਮੈ ਦੀਸੈ ਜਗਤੁ ਉਪਾਇਆ ।
ਹੁਕਮੇ ਸੁਰਗੁ ਮਛੁ ਪਇਆਲਾ, ਹੁਕਮੇ ਕਲਾ ਰਹਾਇਦਾ ।੧੦।
ਹੁਕਮੇ ਧਰਤੀ ਧਉਲ ਸਿਰਿ ਭਾਰੰ । ਹੁਕਮੇ ਪਉਣ ਪਾਣੀ ਗੈਣਾਰੰ ।
ਹੁਕਮੇ ਸਿਵ ਸਕਤੀ ਘਰਿ ਵਾਸਾ, ਹੁਕਮੇ ਖੇਲ ਖੇਲਾਇਦਾ ।੧੧।
ਹੁਕਮੇ ਅਡਾਣੇ ਆਗਾਸੀ । ਹੁਕਮੇ ਜਲ ਥਲ ਤ੍ਰਿਭਵਣ ਵਾਸੀ ।
ਹੁਕਮੇ ਸਾਸ ਗਿਰਾਸ ਸਦਾ ਫੁਨਿ, ਹੁਕਮੇ ਦੇਖਿ ਦਿਖਾਇਦਾ ।੧੨।
(ਮਾਰੂ ਮਹਲਾ ੧)

(ਅ) ਹੁਕਮਿ ਉਛਲੈ ਹੁਕਮੇ ਰਹੇ । ਹੁਕਮੇ ਦੁਖੁ ਸੁਖੁ ਸਮ ਕਰਿ ਸਹੇ ।
ਹੁਕਮੈ ਨਾਮੁ ਜਪੈ ਦਿਨੁ ਰਾਤਿ । ਨਾਨਕ ਜਿਸਨੋ ਹੋਵੈ ਦਾਤਿ ।
ਹੁਕਮਿ ਮਰੈ, ਹੁਕਮੇ ਹੀ ਜੀਵੈ । ਹੁਕਮੇ 'ਨਾਨ੍ਹਾ' ਵਡਾ ਥੀਵੈ ।
ਹੁਕਮੇ ਸੋਗ ਹਰਖ ਆਨੰਦ । ਹੁਕਮੇ ਜਪੈ ਨਿਰੋਧਰ 'ਗੁਰਮੰਤ' ।
ਹੁਕਮੇ ਆਵਣੁ ਜਾਣੁ ਰਹਾਏ । ਨਾਨਕ, ਜਾਕਉ ਭਗਤੀ ਲਾਏ ।੨।

(ਰਾਮਕਲੀ ਕੀ ਵਾਰ, ਮਹਲਾ ੫)

(ੲ) ਹੁਕਮੈ ਅੰਦਰਿ ਨਿੰਮਿਆ, ਪਿਆਰੇ, ਹੁਕਮੈ ਉਦਰ ਮਝਾਰਿ ।
ਹੁਕਮੈ ਅੰਦਰਿ ਜੰਮਿਆ, ਪਿਆਰੇ, ਊਧਉ ਸਿਰਕੈ ਭਾਰਿ ।
ਗੁਰਮੁਖਿ ਦਰਗਹ ਜਾਣੀਐ, ਪਿਆਰੇ, ਚਲੈ ਕਾਰਜ ਸਾਰਿ ।੪।
ਹੁਕਮੈ ਅੰਦਰਿ ਆਇਆ, ਪਿਆਰੇ, ਹੁਕਮੈ ਜਾਦੋ ਜਾਇ ।
ਹੁਕਮੇ ਬੰਨ ਚਲਾਈਐ, ਪਿਆਰੇ, ਮਨਮੁਖਿ ਲਹੈ ਸਜਾਇ ।
ਹੁਕਮੇ ਸਬਿਦ ਪਛਾਣੀਐ, ਪਿਆਰੇ, ਦਰਗਹ ਪੈਧਾ ਜਾਇ ।੫।

(ਸੋਰਠਿ, ਮਹਲਾ ੧)

**ਹਉਮੈ** ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ ।
ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਇ ।
ਪ੍ਰਸ਼ਨ ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ।
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ।
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ।
ਕਿਰਪਾ ਕਰੇ ਜਿ ਆਪਣੀ ਤਾ, ਗੁਰਕਾ ਸਬਦੁ' ਕਮਾਹਿ ।
ਉੱਤ੍ਰ ਨਾਨਕ ਕਹੈ ਸੁਣਹੁ ਜਨਹੁ 'ਇਤ ਸੰਜਮਿ' ਦੁਖ ਜਾਹਿ ।

(ਆਸਾ ਕੀ ਵਾਰ, ਮਹਲਾ ੨)

**ਸਚੁ**—ਸਚੇ ਤੇਰੇ ਖੰਡ, ਸਚੇ ਬ੍ਰਹਮੰਡ । ਸਚੇ ਤੇਰੇ ਲੋਅ, ਸਚੇ ਆਕਾਰ ।
ਸਚੇ ਤੇਰੇ ਕਰਣੇ ਸਰਬ ਬੀਚਾਰ । ਸਚਾ ਤੇਰਾ ਅਮਰੁ, ਸਚਾ ਦੀਬਾਣੁ ।
ਸਚਾ ਤੇਰਾ ਹੁਕਮੁ, ਸਚਾ ਫੁਰਮਾਣੁ । ਸਚਾ ਤੇਰਾ ਕਰਮੁ, ਸਚਾ ਨੀਸਾਣੁ ।
ਸਚੇ ਤੁਧੁ ਆਖਹਿ ਲਖ ਕਰੋੜਿ । ਸਚੈ ਸਭਿ ਤਾਣਿ, ਸਚੈ ਸਭਿ ਜੋਰਿ ।

ਸਚੀ ਤੇਰੀ ਸਿਫਤਿ ਸਚੀ ਸਾਲਾਹ। ਸਚੀ ਤੇਰੀ ਕੁਦਰਤਿ, ਸਚੇ ਪਾਤਿਸਾਹ।

(ਆਸਾ ਦੀ ਵਾਰ, ਸਲੋਕ, ਮਹਲਾ ੧)

**ਕੂੜੁ**—ਕੂੜੁ ਰਾਜਾ, ਕੂੜੁ ਪਰਜਾ, ਕੂੜੁ ਸਭੁ ਸੰਸਾਰੁ।
ਕੂੜੁ ਮੰਡਪ, ਕੂੜੁ ਮਾੜੀ, ਕੂੜੁ ਬੈਸਣ ਹਾਰੁ।
ਕੂੜੁ ਸੁਇਨਾ, ਕੂੜੁ ਰੁਪਾ, ਕੂੜੁ ਪੈਨਣਹਾਰੁ।
ਕੂੜੁ ਕਾਇਆ, ਕੂੜੁ ਕਪੜੁ ਕੂੜੁ ਰੂਪੁ ਅਪਾਰੁ।
ਕੂੜੁ ਮੀਆ, ਕੂੜੁ ਬੀਬੀ, ਖਪਿ ਹੋਇ ਖਾਰੁ।
ਕੂੜਿ ਕੂੜੈ ਨੇਹੁ ਲਗਾ, ਵਿਸਰਿਆ 'ਕਰਤਾਰੁ'।
ਕਿਸੁ ਨਾਲਿ ਕੀਚੈ ਦੋਸਤੀ, ਸਭੁ ਜਗੁ ਚਲਣਹਾਰੁ।
ਕੂੜੁ ਮਿਠਾ, ਕੂੜੁ ਮਾਖਿਉ ਕੂੜੁ ਡੋਬੇ ਪੂਰੁ।
ਨਾਨਕੁ ਵਖਾਣੈ ਬੇਨਤੀ, ਤੁਧੁ ਬਾਝੁ. ਕੂੜੋ ਕੂੜੁ। ੧।

ਆਸਾ ਕੀ ਵਾਰ, ਸਲੋਕ ਮਹਲਾ ੧)

**ਸੁਣਿਆ**—ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ।
ਨਾਇ ਸੁਣਿਐ ਨਉਨਿਧ ਮਿਲੈ ਮਨਚਿੰਦਿਆ ਪਾਵੈ।
ਨਾਇ ਸੁਣਿਐ ਸੰਤੋਖੁ ਹੋਇ ਕਵਲਾ ਚਰਨ ਧਿਆਵੈ।
ਨਾਇ ਸੁਣਿਐ ਸਹਜ ਉਪਜੈ ਸਹਜੇ ਸੁਖੁ ਪਾਵੈ।
ਗੁਰਮਤੀ ਨਾਉ ਪਾਈਐ, ਨਾਨਕ ਗੁਣ ਗਾਵੈ।੭।

(ਸਾਰੰਗ ਕੀ ਵਾਰ, ਮਹਲਾ ੪)

(ਅ) ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ।
ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ।
ਨਾਇ ਸੁਣਿਐ ਆਪੁ ਬੂਝੀਐ ਲਾਹਾ ਨਾਉ ਪਾਵੈ।
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ।
ਨਾਨਕ, ਨਾਇ ਸੁਣਿਐ, ਮੁਖ ਉਜਲੇ ਨਾਉ ਗੁਰਮੁਖਿ ਧਿਆਵੈ।੮।

(ਸਾਰੰਗ ਕੀ ਵਾਰ, ਮਹਲਾ ੪)

**ਮੰਨਿਐ**—ਨਾਇ ਮੰਨਿਐ ਸੁਖੁ ਊਪਜੈ ਨਾਮੇ ਗਤਿ ਹੋਈ ।
ਨਾਇ ਮੰਨਿਐ ਪਤਿ ਪਾਈਐ ਹਿਰਦੈ ਹਰਿ ਸੋਈ ।
ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ ।
ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ ।
ਨਾਨਕ ਸਤਿਗੁਰਿ ਮਿਲੀਐ ਨਾਉ ਮੰਨੀਐ, ਜਿਨ੍ਹ ਦੇਵੈ ਸੋਈ । ੯ ।
ਨਾਇ ਮੰਨਿਐ ਕੁਲੁ ਉਧਰੈ, ਸਭੁ ਕੁਟੰਬੁ ਸਬਾਇਆ ।
ਨਾਇ ਮੰਨਿਐ ਸੰਗਤਿ ਉਧਰੈ, ਜਿਨ੍ਹ ਰਿਦੈ ਵਸਾਇਆ ।
ਨਾਇ ਮੰਨਿਐ ਸੁਣਿ ਉਧਰੇ, ਜਿਨ੍ਹ ਰਸਨ ਰਸਾਇਆ ।
ਨਾਇ ਮੰਨਿਐ ਦੁਖ ਭੁਖ ਗਈ, ਜਿਨ੍ਹ ਨਾਮਿ ਚਿਤੁ ਲਾਇਆ ।
ਨਾਨਕ ਨਾਮੁ ਤਿਨੀ ਸਾਲਾਹਿਆ, ਜਿਨ੍ਹ ਗੁਰੂ ਮਿਲਾਇਆ । ੧੦ ।
ਨਾਇ ਮੰਨਿਐ ਦੁਰਮਤਿ ਗਈ, 'ਮਤਿ' ਪਰਗਟੀ ਆਇਆ ।
ਨਾਉ ਮੰਨਿਐ ਹਉਮੈ ਗਈ, ਸਭਿ ਰੋਗ ਗਵਾਇਆ ।
ਨਾਇ ਮੰਨਿਐ ਨਾਮੁ ਊਪਜੈ, ਸਹਜੇ ਸੁਖੁ ਪਾਇਆ ।
ਨਾਇ ਮੰਨਿਐ ਸਾਂਤਿ ਊਪਜੈ, ਹਰਿ ਮੰਨਿ ਵਸਾਇਆ ।
ਨਾਨਕ, ਨਾਮੁ, ਰਤੰਨੁ ਹੈ, ਗੁਰਮੁਖਿ ਹਰਿ ਧਿਆਇਆ । ੧੧ ।
ਨਾਇ ਮੰਨਿਐ ਸੁਰਤਿ ਉਪਜੈ, ਨਾਮੇ 'ਮਤਿ' ਹੋਈ ।
ਨਾਇ ਮੰਨਿਐ ਗੁਣ ਉਚਰੈ, ਨਾਮੇ ਸੁਖਿ ਸੋਈ ।
ਨਾਇ ਮੰਨਿਐ ਭ੍ਰਮੁ ਕਟੀਐ, ਫਿਰਿ ਦੁਖੁ ਨ ਹੋਈ ।
ਨਾਇ ਮੰਨਿਐ, ਸਾਲਾਹੀਐ, "ਪਾਪਾਂ ਮਤਿ ਧੋਈ" ।
ਨਾਨਕ ਪੂਰੇ ਗੁਰ ਤੇ ਨਾਉ ਮੰਨਿਐ, ਜਿਨ ਦੇਵੈ ਸੋਈ । ੧੨ ।
(ਸਾਰੰਗ ਕੀ ਵਾਰ, ਮਹਲਾ ੪)

**ਨਦਰੀ**—ਨਦਰੀ ਸਤਿਗੁਰੁ ਸੇਵੀਐ ਨਦਰੀ ਸੇਵਾ ਹੋਇ ।
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ । ੧ ।
ਮੇਰੇ ਮਨ ਚੇਤਿ ਸਚਾ ਸੋਇ ।
ਏਕੋ ਚੇਤਹਿ ਤਾ ਸੁਖੁ ਪਾਵਹਿ,
ਫਿਰਿ ਦੂਖੁ ਨਾ ਮੂਲੇ ਹੋਇ । ੧ । ਰਹਾਉ ।
ਨਦਰੀ ਮਰਿਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ ।

ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ।੨।

(ਵਡਹੰਸੁ ਮਹਲਾ ੩)

**ਵਡਿਆਈ :—**

ਵਡੀ ਵਡਿਆਈ ਜਾ ਵਡਾ ਨਾਉ । ਵਡੀ ਵਡਿਆਈ ਜਾ ਸਚ ਨਿਆਉ ।
ਵਡੀ ਵਡਿਆਈ ਜਾ ਨਿਹਚਲ ਥਾਉ । ਵਡੀ ਵਡਿਆਈ ਜਾਣੈ ਆਲਾਉ ।
ਵਡੀ ਵਡਿਆਈ ਬੁਝੈ ਸਭਿ ਭਾਉ । ਵਡੀ ਵਡਿਆਈ ਜਾ ਪੁਛਿਨ ਦਾਤਿ ।
ਵਡੀ ਵਡਿਆਈ ਜਾ ਆਪੇ ਆਪਿ । ਨਾਨਕ ਕਾਰ ਨ ਕਥਨੀ ਜਾਇ ।
ਕੀਤਾ ਕਰਣਾ ਸਰਬ ਰਜਾਇ ।੨। (ਆਸਾ ਕੀ ਵਾਰ, ਮਹਲਾ ੧)

**ਭੈ**—ਭੈ ਵਿਚਿ ਪਵਣੁ ਵਹੈ ਸਦਵਾਉ । ਭੈ ਵਿਚਿ ਚਲਹਿ 'ਲਖ ਦਰੀਆਉ' ।
ਭੈ ਵਿਚਿ ਅਗਨਿ ਕਢੈ ਵੇਗਾਰਿ । ਭੈ ਵਿੱਚਿ ਧਰਤੀ ਦਬੀ ਭਾਰਿ ।
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ । ਭੈ ਵਿਚ ਰਾਜਾ ਧਰਮ ਦੁਆਰੁ ।
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ਕੋਹ ਕਰੋੜੀ ਚਲਤ ਨ ਅੰਤੁ ।
ਭੈ ਵਿਚਿ ਸਿਧ, ਬੁਧ, ਸੁਰ, ਨਾਥ । ਭੈ ਵਿਚਿ ਆਡਾਣੇ ਆਕਾਸ ।
ਭੈ ਵਿਚਿ ਜੋਧ ਮਹਾ ਬਲ ਸੂਰ । ਭੈ ਵਿਚਿ ਆਵਹਿ ਜਾਵਹਿ ਪੂਰ ।
ਸਗਲਿਆ ਭਉ ਲਿਖਿਆ ਸਿਰਿ ਲੇਖੁ । ਨਾਨਕ 'ਨਿਰਭਉ' ਨਿਰੰਕਾਰੁ
ਸਚੁ ਏਕੁ ।੧।

(ਆਸਾ ਕੀ ਵਾਰ, ਸਲੋਕ, ਮਹਲਾ ੧)

**ਬੰਧੁ**—ਬੰਧਨ ਮਾਤ ਪਿਤਾ ਸੰਸਾਰਿ । ਬੰਧਨ ਸੁਤ ਕੰਨਿਆ ਅਰੁ ਨਾਰਿ ।੨।
ਬੰਧਨ ਕਰਮ ਧਰਮ ਹਉ ਕੀਆ । ਬੰਧਨ ਪੁਤੁ ਕਲਤੁ ਮਨਿ ਬੀਆ ।੩।
ਬੰਧਨ ਕਿਰਖੀ ਕਰਹਿ ਕਿਰਸਾਨ । ਹਉਮੈ ਡੰਨੁ ਸਹੈ, ਰਾਜਾ ਮੰਗੈ ਦਾਨ ।੪।
ਬੰਧਨ ਸਉਦਾ ਅਣ ਵੀਚਾਰੀ । ਤਿਪਤਿ ਨਾਹੀ ਮਾਇਆ ਮੋਹ ਪਸਾਰੀ ।੫।
ਬੰਧਨ ਸਾਹ ਸੰਚਹਿ ਧਨੁ ਜਾਇ । ਬਿਨੁ ਹਰਿ ਭਗਤਿ ਨ ਪਵਈ ਥਾਇ ।੬।
ਬੰਧਨ ਬੇਦੁ ਬਾਦੁ ਅਹੰਕਾਰ । ਬੰਧਨਿ ਬਿਨਸੈ ਮੋਹ ਵਿਕਾਰ ।੭।
ਨਾਨਕ, ਰਾਮ ਨਾਮ ਸਰਣਾਈ । ਸਤਿਗੁਰਿ ਰਾਖੇ ਬੰਧੁ[1] ਨ ਪਾਈ ।੮।

(ਆਸਾ ਮਹਲਾ ੧)

---

1. ਬੰਦਿ ਖਲਾਸੀ ਭਾਣੈ ਹੋਇ ।੨੫। (ਜਪੁ)

## ਭਾਣਾ

(ੳ) ਭਾਣੈ ਤਖਤਿ ਵਡਾਈਆ, ਭਾਣੈ 'ਭੀਖ ਉਦਾਸਿ ਜੀਉ ।
ਭਾਣੈ ਥਲ ਸਿਰਿ ਸਰੁ ਵਹੈ, ਕਮਲੁ ਫੁਲੈ ਆਕਾਸਿ ਜੀਉ ।
ਭਾਣੈ ਭਵਜਲੁ ਲੰਘੀਐ, ਭਾਣੈ ਮੰਝਿ ਭਰੀ ਆਸਿ, ਜੀਉ ।
ਭਾਣੈ ਸੋ ਸਹੁ ਰੰਗੁਲਾ, ਸਿਫਤਿ ਰਤਾ ਗੁਣ ਤਾਸਿ, ਜੀਉ ।
ਭਾਣੈ ਸਹੁ ਭੀਹਾਵਲਾ, ਹਉ ਆਵਣਿ ਜਾਣਿ ਮੁਈ ਆਸਿ, ਜੀਉ । ੨ ।
(ਸੂਚਜੀ, ਸੂਹੀ, ਮਹਲਾ ੧)

(ਅ) ਜੋ ਤੁਧੁ ਕਰਣਾ ਸੋ ਕਰਿ ਪਾਇਆ । ਭਾਣੈ ਵਿਚ ਕੋ ਵਿਰਲਾ ਆਇਆ ।
ਭਾਣਾ ਮੰਨੇ ਸੋ ਸੁਖੁ ਪਾਏ, ਭਾਣੇ ਵਿਚਿ ਸੁਖੁ ਪਾਇਦਾ । ੧ ।
ਗੁਰਮੁਖਿ ਤੇਰਾ ਭਾਣਾ ਭਾਵੈ । ਸਹਜੇ ਹੀ ਸੁਖੁ ਸਚੁ ਕਮਾਵੈ ।
ਭਾਣੈ ਨੋ ਲੋਚੈ ਬਹੁ ਤੇਰੀ, ਆਪਣਾ ਭਾਣਾ ਆਪਿ ਮਨਾਇਦਾ । ੨ ।
ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ।
ਭਾਣੇ ਵਿਚਿ ਵਡੀ ਵਡਿਆਈ, ਭਾਣਾ ਕਿਸਹਿ ਕਰਾਇਦਾ । ੩ ।
ਜਾ ਤਿਸੁ ਭਾਵੈ ਤਾ ਗੁਰੂ ਮਿਲਾਏ । ਗੁਰਮੁਖਿ ਨਾਮੁ ਪਦਾਰਥੁ ਪਾਏ ।
ਤੁਧੁ ਆਪਣੈ ਭਾਣੈ ਸਭ ਸ੍ਰਿਸਟ ਉਪਾਈ,
ਜਿਸਨੋ ਭਾਣਾ ਦੇਹਿ ਤਿਸੁ ਭਾਇਦਾ । ੪ ।
ਮਨਮੁਖ ਅੰਧੁ ਕਰੇ ਚਤੁਰਾਈ । ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ।
ਭਰਮੇ ਭੂਲਾ ਆਵੈ ਜਾਏ, ਘਰੁ ਮਹਲੁ ਨਾ ਕਬਹੂ ਪਾਇਦਾ । ੫ ।
(ਮਾਰੂ ਸੋਹਲੇ, ਮਹਲਾ ੩)

(ੲ) ਭਾਣੇ ਹੁਕਮੁ ਮਨਾਇਓਨੁ, ਭਾਣੈ ਸੁਖੁ ਪਾਇਆ ।
ਭਾਣੈ ਸਤਿਗੁਰੁ ਮੇਲਿਓਨੁ, ਭਾਣੈ ਸਚੁ ਧਿਆਇਆ ।
ਭਾਣੈ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ ।
(ਮਾਰੂ ਕੀ ਵਾਰ, ਮਹਲਾ ੩)

(ਸ) ਨਾਨਕ ਨਾਮੁ ਧਿਆਈਐ, ਗੁਰੁ ਪੂਰਾ 'ਮਤਿ' ਦੇਇ ।
ਭਾਣੈ ਜਪ, ਤਪ, ਸੰਜਮੋ, ਭਾਣੈ ਹੀ ਕਢਿ ਲੇਇ ।

ਭਾਣੈ ਜੋਨਿ ਭਵਾਈਐ, ਭਾਣੈ ਬਖਸ ਕਰੇਇ ।
ਭਾਣੈ ਦੁਖੁ ਸੁਖੁ ਭੋਗੀਐ, ਭਾਣੈ ਕਰਮ ਕਰੇਇ ।
ਭਾਣੈ ਮਿਟੀ ਸਾਜਿਕੈ, ਭਾਣੈ ਜੋਤਿ ਧਰੇਇ ।
ਭਾਣੈ ਭੋਗ ਭੋਗਾਇਦਾ, ਭਾਣੈ ਮਨਹਿ ਕਰੇਇ ।
ਭਾਣੈ ਨਰਕਿ ਸੁਰਗਿ ਅਉਤਾਰੇ, ਭਾਣੈ ਧਰਣਿ ਪਰੇਇ ।
ਭਾਣੈ ਹੀ ਜਿਸੁ ਭਗਤੀ ਲਾਏ, ਨਾਨਕ ਵਿਰਲੇ ਹੇ ।੨।

(ਰਾਮਕਲੀ ਕੀ ਵਾਰ, ਮਹਲਾ ੫)

(ਹ) ਭਾਣੈ ਉਝੜ ਭਾਣੈ ਰਾਹਾ । ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ।
ਭਾਣੈ ਭਰਮਿ ਭਵੈ ਬਹੁ ਜੂਨੀ, ਸਭ ਕਿਛੁ ਤਿਸੈ ਰਜਾਈ ਜੀਉ ।੨।
ਨਾ ਕੋ ਮੂਰਖੁ, ਨਾ ਕੋ ਸਿਆਣਾ । ਵਰਤੈ ਸਭ ਕਿਛੁ ਤੇਰਾ ਭਾਣਾ ।

(ਮਾਝ, ਮਹਲਾ ੫)

**ਅੱਖਰ**—ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ । ਅਖਰ ਕਰਿ ਕਰਿ ਬੇਦ ਬੀਚਾਰੇ ।
ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ । ਅਖਰ ਨਾਦ ਕਥਨ ਵਖ੍ਹਾਨਾ ।
ਅਖਰ ਮੁਕਤਿ ਜੁਗਤਿ, ਭੈ ਭਰਮਾ । ਅਖਰ ਕਰਮ ਕਿਰਤਿ ਸੁਚ ਧਰਮਾ ।
ਦ੍ਰਿਸਟਿਮਾਨ ਅਖਰ ਹੈ ਜੇਤਾ । ਨਾਨਕ, ਪਾਰਬ੍ਰਹਮ ਨਿਰਲੇਪਾ ।੫੪।

(ਗਉੜੀ, ਬਾਵਨ ਅਖਰੀ, ਮਹਲਾ ੫)

ਨਾਮੁ, ਗੁਰ, ਸਹਿਜ ਆਦਿ ਸ਼ਬਦ ਭੀ ਮਿਲਦੇ ਹਨ । ਵਿਸਥਾਰ–ਭੈ ਕਰਕੇ ਵਧੀਕ ਪ੍ਰਮਾਣ ਨਹੀਂ ਲਿਖੇ । ਖੋਜੀ ਸੱਜਣ ਆਪ ਖ਼ੋਜ ਕਰ ਸਕਦੇ ਹਨ । 'ਜਪੁ' ਭਾਵ ਸਮਝਣ ਲਈ ਇਹ ਖੋਜ ਲਾਭਦਾਇਕ ਹੋ ਸਕਦੀ ਹੈ ।

**ਭਗਤ**—'ਜਪੁ' ਬਾਨੀ ਵਿੱਚ 'ਭਗਤ' ਸ਼ਬਦ ਵਰਤਿਆ ਹੋਇਆ ਹੈ :—

ਨਾਨਕ 'ਭਗਤਾ' ਸਦਾ ਵਿਗਾਸੁ । ੮ ।
ਅਸੰਖ 'ਭਗਤ' ਗੁਣ ਗਿਆਨ ਵੀਚਾਰ ।੧੭।
ਸੋਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ, ਰਤੇ ਤੇਰੇ 'ਭਗਤ' ਰਸਾਲੇ।੨੭।
ਤਿਥੈ[1] 'ਭਗਤ' ਵਸਹਿ ਕੇ ਲੋਅ ।੩੭।

---

1. ਕਰਮ ਖ਼ੰਡ ਵਿੱਚ ।

**ਭਗਤ ਬਾਣੀ**—ਗੁਰਬਾਣੀ ਬੀੜ ਵਿੱਚ ਭਗਤਬਾਣੀ ਚੜ੍ਹਾਨ ਪ੍ਰਥਾਇ ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ :—

ਹਮ ਧਨਵੰਤ ਭਾਗਠ ਸਚ ਨਾਇ ।
ਹਰਿ ਗੁਣ ਗਾਵਹ, ਸਹਜਿ ਸੁਭਾਇ । ੧ । ਰਹਾਉ ।
ਪੀਊ[1] ਦਾਦੇ[2] ਕਾ ਖੋਲਿ ਡਿਠਾ ਖਜਾਨਾ ।
ਤਾ 'ਮੇਰੈ' ਮਨਿ ਭਇਆ ਨਿਧਾਨਾ । ੧ ।

ਰਤਨ ਲਾਲ ਜਾਕਾ ਕਛੂ ਨ ਮੋਲੁ ।
ਭਰੇ ਭੰਡਾਰ ਅਖੂਟ ਅਤੋਲ । ੨ ।

ਖਾਵਹਿ ਖਰਚਹਿ ਰਲਿ ਮਿਲਿ 'ਭਾਈ' ।
ਤੋਟਿ ਨ ਆਵੈ ਵਧਦੋ[3] ਜਾਈ । ੩ ।

ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ।
ਸੁ 'ਏਤੁ ਖਜ਼ਾਨੈ'[4] ਲਇਆ ਰਲਾਇ[5] । ੪ ।

(ਗਉੜੀ, ਗੁਆਰੇਰੀ, ਮਹਲਾ ੫)

ਸਦੁ ਬਾਦਾ ਸੁੰਦਰ ਜੀ ਭੱਲੇ, ਰਾਮਕਲੀ ਕੀ ਵਾਰ (ਰਾਇ ਬਲਵੰਡਿ ਤਥਾ ਸੱਤੈਡੂਮਿ ਆਖੀ), ਭਟਾਂ ਦੇ ਸਵੱਯੇ; ਬਾਣੀ ਸਭਨਾਂ ਭਗਤਾਂ ਕੀ, ਸਭ 'ਏਤੁ ਖਜਾਨੈ' ਰਲਾਇ ਲਏ । ਕਾਨ੍ਹਾ, ਸ਼ਾਹ ਹੁਸੈਨ, ਛੱਜੂ ਆਦੀ, ਜਿਨ੍ਹਾਂ ਮਸਤਕ ਲੇਖੁ, ਨਹੀਂ ਲਿਖਿਆ ਸੀ, ਤਿਨ੍ਹਾਂ ਦੀ ਬਾਣੀ ਬੀੜ ਵਿਚ ਨਹੀਂ ।

**ਨਾਮ ਨਿਰੰਜਨ**—ਭਗਤਬਾਣੀ ਵਿਚ ਭੀ ਨਾਮ ਨਿਰੰਜਨ ਵਰ-

---

1. ਸ੍ਰੀ ਗੁਰੂ ਰਾਮ ਦਾਸ ਜੀ । 2. ਸ੍ਰੀ ਗੁਰੂ ਅਮਰਦਾਸ ਜੀ ।
3. ਮਹਲੇ ਪੰਜਵੇਂ ਦੀ ਬਾਣੀ । 4. ਗੁਰਬਾਣੀ ਬੀੜ ਵਿਚ ।
5. ਗਉੜੀ ਕਬੀਰ ਜੀ ਕੀ ਨਾਲ **'ਰਲਾਇ'** ਲਿਖਿਆ ਮਹਲਾ ੫ ।

ਤਿਆ ਹੋਇਆ ਹੈ :—

ਕਹਿ ਕਬੀਰ ਮੇਰੀ ਸੰਕਾ ਨਾਸੀ, ਸਰਬ 'ਨਿਰੰਜਨੁ' ਡੀਠਾ ।੪।੩।

(ਪ੍ਰਭਾਤੀ, ਭਗਤ ਕਬੀਰ ਜੀ)

ਤਿਨਹੀ ਪਾਏ 'ਨਿਰੰਜਨ ਦੇਵ' । (ਭੈਰਉ, ਭਗਤ ਕਬੀਰ ਜੀ)

ਲੇਹੁ ਆਰਤੀ, ਹੋ ਪੁਰਖ 'ਨਿਰੰਜਨ', ਸਤਿਗੁਰ ਪੂਜਹੁ, ਭਾਈ ।

(ਪ੍ਰਭਾਤੀ ਭਗਤ ਕਬੀਰ ਜੀ)

ਸੇਵੀਲੇ ਗੋਪਾਲ ਰਾਇ ਅਕੁਲ 'ਨਿਰੰਜਨ' ।

(ਮਲਾਰ, ਭਗਤ ਨਾਮ ਦੇਵ ਜੀ)

ਤੁਹੀ 'ਨਿਰੰਜਨ ਕਮਲਾ ਪਾਤੀ' ।੨।

(ਧਨਾਸਰੀ, ਸ੍ਰੀ ਸੈਣ ਜੀ)

**ਗੁਰ ਪ੍ਰਸਾਦਿ**—ਭਗਤਬਾਣੀ ਵਿੱਚ 'ਗੁਰ ਪ੍ਰਸਾਦਿ' ਸ਼ਬਦ ਭੀ ਵਰਤਿਆ ਹੋਇਆ ਹੈ :—

'ਗੁਰ ਪ੍ਰਸਾਦਿ' ਸਹਜਿ ਤਰੇ ਕਬੀਰਾ ।

(ਆਸਾ, ਭਗਤ ਕਬੀਰ ਜੀ)

'ਗੁਰ ਪ੍ਰਸਾਦਿ' ਪਾਵੈ 'ਅੰਮ੍ਰਿਤ ਧਾਰਾ' ।

'ਗੁਰ ਪਰਸਾਦਿ' ਅਕਲਿ ਭਈ ਅਵਰੈ, ਨਾ ਤਰੁ ਥਾ ਬੇਗਾਨਾ ।

(ਗਉੜੀ, ਭਗਤ ਕਬੀਰ ਜੀ)

'ਗੁਰ ਪਰਸਾਦੀ' ਜੈਦੇਉ, ਨਾਮਾ ।
ਭਗਤਿ ਕੈ ਪ੍ਰੇਮਿ ਇਨਹੀ ਹੈ ਜਾਨਾ ।

(ਗਉੜੀ, ਗੁਆਰੇਰੀ, ਭਗਤ ਕਬੀਰ ਜੀ)

'ਗੁਰ ਪਰਸਾਦੀ' ਹਰਿ ਧਨੁ ਪਾਇਓ,
ਅੰਤੇ ਚਲਦਿਆ ਨਾਲਿ ਚਲਿਓ । (ਆਸਾ, ਕਬੀਰ ਜੀ)

'ਗੁਰ ਪ੍ਰਸਾਦਿ' ਮੈ ਡਗਰੋ ਪਾਇਆ ।

(ਗੋਂਡ ਭਗਤ, ਕਬੀਰ ਜੀ)

'ਗੁਰ ਪ੍ਰਸਾਦਿ' ਮੈ ਸਭੁ ਕਿਛੁ ਸੂਝਿਆ ।

(ਆਸਾ, ਭਗਤ ਕਬੀਰ ਜੀ)

'ਗੁਰ ਪਰਸਾਦੀ' ਜਾਨਿਆ । ਜਨੁ ਨਾਮਾ ਸਹਜ ਸਨਮਾਨਿਆ ।

(ਸੋਰਠਿ, ਭਗਤ ਨਾਮਦੇਵ ਜੀ)

ਤਨੁ ਮਨੁ ਅਰਪਉ ਪੂਜ ਚਰਾਵਉ ।
'ਗੁਰ ਪਰਸਾਦਿ' 'ਨਿਰੰਜਨੁ' ਪਾਵਉ । ੪ ।

(ਗੂਜਰੀ, ਭਗਤ, ਰਵਿਦਾਸ ਜੀ)

'ਗੁਰ ਪਰਸਾਦਿ' ਕਹੈ ਜਨੁ ਭੀਖਨੁ ਪਾਵਉ, 'ਮੋਖ ਦੁਆਰਾ' ।

(ਸੋਰਠਿ, ਭਗਤ, ਭੀਖਨ ਜੀ)

ਮੂਲ ਮੰਤ੍ਰ ਨਾਮਾਵਲੀ ਦੇ ਕਈ ਨਾਮ ਭੀ 'ਭਗਤਬਾਣੀ' ਵਿੱਚ ਮਿਲਦੇ ਹਨ । ਏਸੇ ਲਈ ਭਗਤ "ਨੈਕ ਟਕਾਏ"[1] ਗਏ । ਮੂਲਮੰਤ੍ਰ ਦੀ ਛੱਤਰ ਛਾਇਆ ਹੇਠ ਲਿਆਏ ਗਏ ।

ਸੁ ਏਤੁ ਖਜਾਨੈ ਲਇਆ ਰਲਾਇ[2] । ੪ ।

---

1. ਗੋਂਡ, ਨਾਮ ਦੇਵ ਜੀ ।
2. ਗਉੜੀ, ਗੁਆਰੇਰੀ, ਮਹਲਾ । ੫ ।

# ਸਲੋਕ ਸਮੀਖਿਆ

## The Golden-Couplets Disclosed

ਉਤਮ ਸਲੋਕ ਸਾਧ ਕੇ ਬਚਨ । ਅਮੁਲੀਕ ਲਾਲ ਏਹਿ ਰਤਨ ।

(ਗਉੜੀ ਸੁਖਮਨੀ ਮਹਲਾ ੫)

He knew
Himself to sing, and build the Lofty Rhyme. *Milton*

**ਮੰਗਲਾਚਰਨ**—ਮੰਗਲਾਚਰਨ ਤਿੰਨ ਤਰ੍ਹਾਂ ਦਾ ਮੰਨਦੇ ਹਨ :— ਵਸਤੁ-ਨਿਰਦੇਸ਼, ਅਸ਼ੀਰਵਾਦ, ਅਤੇ ਨਮਸਕਾਰ ਆਤਮਕ । ਕਈ ਗ੍ਰੰਥਕਾਰ ਆਦਿ, ਮਧੁ, ਅਤੇ ਅੰਤੁ, ਤਿੰਨ ਮੰਗਲਾਚਰਨ ਕਰਦੇ ਹਨ ।

'ਮੂਲਮੰਤ੍ਰ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੰਗਲਾਚਰਨ ਮੰਨਦੇ ਹੋਨ । ਆਦਿ ਸ਼ਲੋਕ 'ਜਪੁ' ਬਾਣੀ ਦਾ ਮੰਗਲਾਚਰਨ ਮੰਨਦੇ ਹਨ । 'ਜਪੁ ਜਾਂ ਜਪੁ ਨੀਸਾਣੁ' ਵਾਰ ਦੇ ਆਦਿ ਅਤੇ ਅੰਤੁ ਵਿਚ ਦੋ ਸ਼ਲੋਕ ਹਨ । ਹਰ ਇਕ ਪਉੜੀ ਨਾਲ ਸ਼ਲੋਕ ਨਹੀਂ । ਇਹ ਦੋ ਸ਼ਲੋਕ ੩੮ ਪਉੜੀਆਂ ਦਾ ਸੰਪਟ ਹਨ । ਇਹ ਸ੍ਰੀ-ਜਪੁ-ਜੀ ਸਾਹਿਬ ਦੇ ਆਦਿ ਮੰਗਲਾਚਰਨ ਅਤੇ ਅੰਤ ਮੰਗਲਾਚਰਨ ਮੰਨੇ ਜਾਂਦੇ ਹਨ । ਪਹਿਲੀ ਪਉੜੀ ਜਾਂ ੩੮ਵੀਂ ਪਉੜੀ 'ਜਪੁ' ਵਾਰ ਦਾ ਮੰਗਲਾਚਰਨ ਨਹੀਂ ਆਖਦੇ । ਵਾਰ ਸ੍ਰੀ ਭਗਉਤੀ ਜੀ ਦੀ ਪਹਿਲੀ ਪਉੜੀ ਮੰਗਲਾਚਰਨ ਹੈ ।

**ਅਨੁਬੰਧ ਚਤੁਸਟੇ**—ਜੀਅ ਅਧਿਕਾਰੀ, ਸਚੁ ਨਾਉ ਵਡਿਆਈ ਵਿਸ਼ਾ, ਕਿਵ ਸਚਿਆਰਾ ਹੋਈਐ ਪ੍ਰਯੋਜਨ, ਅਤੇ ਆਪੈ ਆਪਿ ਸਚੁ ਪ੍ਰਤੀ-ਪਾਦਕ (ਬਿਆਨ ਮੁਬੈਯੱਨ) ਸੰਬੰਧ ਹੈ।

**ਸ਼ਲੋਕ**—"ਇਸ ਦਾ ਨਾਉਂ **ਸੰਗੀਤ ਵਿਦਯਾ** ਵਿਚ 'ਦ੍ਵਿਪਥ ਪ੍ਰਬੰਧ' ਕਰਕੇ ਲਿਖਿਆ ਹੈ। ਗ੍ਰਾਮੀਣ ਭਾਖਾ ਵਿਚ ਏਸੇ ਨੂੰ ਦੋਹੜਾ ਕਰਕੇ ਕਹਿੰਦੇ ਹਨ, ਅਤੇ ਪ੍ਰਾਕ੍ਰਿਤ ਭਾਖਾ ਤੇ ਬ੍ਰਿਜ ਭਾਖਾ ਵਿਚ ਦੋਹਾ; ਪ੍ਰੰਤੂ ਸਿੰਧੀ ਭਾਖਾ ਵਿਚ ਡਖਣਾ ਵਾ ਡਖਣੇ ਕਹਿੰਦੇ ਹਨ। ਗੁਰ ਸੰਪ੍ਰਦਾਇ ਵਿਚ 'ਸ਼ਲੋਕ' ਪ੍ਰਤੱਖ ਹੈ"[1] ।

( ੧ )

**ਜਪੁ**—'ਜਪੁ ਜਾਂ ਜਪੁ ਨੀਸਾਣੁ' ਦੇ ਆਰੰਭ ਵਿਚ ਇਹ ਸ਼ਲੋਕ ਹੈ:—

ਆਦਿ ਸਚੁ, ਜੁਗਾਦਿ ਸਚੁ। ਹੈ 'ਭੀ' ਸਚੁ, 'ਨਾਨਕ' ਹੋਸੀ 'ਭੀ' ਸਚੁ। ੧। 'ਨਾਨਕ' ਮੋਹਰ ਛਾਪ ਛਡ ਕੇ ਗਿਣਿਆ ਇਹ ਉਪਜਾਤੀ ਸ਼ਲੋਕ ਹੈ। 'ਸ਼ਲੋਕ' ਸਿਰਲੇਖ ਨਾਲ ਨਹੀਂ ਲਿਖਿਆ। ਅੰਤ ਵਿਚ ਸ਼ਲੋਕ ਸੰਖਿਆ ੧ ਲਿਖੀ ਹੈ। ਚਰਣ ਦੇ ੪+੫=੯ ਅੱਖਰ ਹਨ। ੪ ਤੇ ਬਿਸ੍ਰਾਮ ਹੈ।

**ਸੁਖਮਨੀ**—ਸਾਰੀ 'ਸੁਖਮਨੀ ਦਾ ਸਿਰਲੇਖ 'ਗਉੜੀ, ਸੁਖਮਨੀ, ਮਹਲਾ ੫' ਲਿਖਿਆ ਹੋਇਆ ਹੈ। ਇਹ ਸਿਰਲੇਖ ਰਾਗ, ਬਾਣੀ ਦਾ ਨਾਮ ਅਤੇ ਕਰਤਾ ਲਖਾਇਕ ਹੈ। ਸੁਖਮਨੀ, ਅਸ਼ਟਪਦੀ ੧੭ ਦੇ ਆਰੰਭ ਵਿਚ ਇਹ ਸ਼ਲੋਕ ਲਿਖਿਆ ਹੋਇਆ ਹੈ:—

ਸ਼ਲੋਕ।

ਆਦਿ ਸਚੁ, ਜੁਗਾਦਿ ਸਚੁ। ਹੈ 'ਭਿ' ਸਚੁ 'ਨਾਨਕ' ਹੋਸੀ 'ਭਿ' ਸਚੁ।
(ਗਉੜੀ, ਸੁਖਮਨੀ, ਮਹਲਾ ੫, ਅਸ਼ਟਪਦੀ ੧੭)

---

1 ਬਾਣੀ ਬਿਉਰਾ।

'ਸੁਖਮਨੀ' ਬਾਣੀ ਵਿਚ 'ਸ਼ਲੋਕ' ਸਿਰਲੇਖ ਉਪਰ ਲਿਖਿਆ ਹੋਇਆ ਹੈ। 'ਜਪੁ' ਸ਼ਲੋਕ ਨੂੰ ਭੀ ਏਸੇ ਲਈ ਸ਼ਲੋਕ ਮੰਨਦੇ ਹਨ।

**ਪਾਠਾਂਤਰ**—'ਜਪੁ' ਅਤੇ 'ਸੁਖਮਨੀ' ਦੇ ਸ਼ਲੋਕ ਵਿਚ ਪਾਠ ਭੇਦ ਹੈ। ਜਪੁ ਵਿਚ 'ਭੀ' ਬਿਹਾਰੀ ਅਤੇ ਸੁਖਮਨੀ ਵਿਚ 'ਭਿ' ਸਿਹਾਰੀ ਨਾਲ ਪਾਠ ਹੈ ਕੀ ਇਹ ਪਾਠਾਂਤਰ ਗਉੜੀ ਰਾਗੁ ਅਤੇ ਜਪੁ ਵਾਰ ਧੁਨਿ ਵਿਚ ਭੇਦ ਹੋਣ ਕਰਕੇ ਹੈ? ਵਿਸ਼ੇਸ਼ ਵਿਚਾਰ ਪੰਡਿਤ ਜਵਾਲਾ ਸਿੰਘ ਜੀ ਨਾਰੰਗ ਨੇ 'ਸੁਖਮਨੀ ਦੀ ਉਥਾਨਕਾ' ਨਾਮ ਦੀ ਪੁਸਤਕ ਵਿਚ ਲਿਖੀ ਹੈ।

**ਆਦਿ**—'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨਾਮ ਨਾਲ 'ਆਦਿ' ਸ਼ਬਦ ਦੱਸਦਾ ਹੈ, ਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, 'ਆਦਿ' ਸ਼ਬਦ ਨਾਲ ਆਰੰਭ ਹੁੰਦਾ ਹੈ। ਇਹ ਸੰਕੇਤ ਦਸਮ ਗੁਰੂ ਬਾਣੀ ਬੀੜ ਨਾਲੋਂ ਭਿੰਨ ਦੱਸਣ ਲਈ ਵਰਤਿਆ ਜਾਂਦਾ ਹੈ। ਮੰਗਲਾਚਰਨ ਦਾ ਆਰੰਭ ੧ ਅੰਕ ਨਾਲ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਬੀੜ[1] ਨਾਮ' ਨਾਲ 'ਆਦਿ' ਸ਼ਬਦ ਨਹੀਂ ਲਿਖਿਆ। ਇਹ ਸੰਕੇਤ ਦਸਮ ਗੁਰੂ ਬਾਣੀ ਬੀੜ ਬੱਝਣ ਪਿਛੋਂ ਵਰਤਣ ਵਿਚ ਆਇਆ।

**ਸਚੁ**—ਸਤਿ 'ਹੈ' ਹੈ। ਤਿਨ ਕਾਲ ਦ੍ਰਿਸ਼ਟੀ ਨਾਲ 'ਸਤਿ' ਹੀ 'ਸਚੁ' ਹੈ। ਆਪੇ ਸਤਿ ਸਤਿ ਸਤਿ ਸਾਚਾ।[2]

**ਕਾਲ**—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ:—

ਆਦਿ ਜੁਗਾਦੀ ਹੈਭੀ ਹੋਸੀ, ਅਵਰੁ ਝੂਠਾ ਸਭੁ ਮਾਨੋ।੧।
(ਆਸਾ ਮਹਲਾ ੧)

ਆਦਿ ਜੁਗਾਦੀ ਹੈ ਭੀ ਹੋਸੀ, ਸਹਸਾ ਭਰਮੁ ਚੁਕਾਇਆ। ੧੪।
(ਮਾਰੂ, ਸੋਲਹੇ, ਮਹਲਾ ੧)

ਆਦਿ, ਜੁਗਾਦੀ ਹੈ ਭੀ, ਹੋਸੀ, ਸਭ ਜੀਆ ਕਾ ਸੁਖਦਾਈ ਸੰਤਹੁ।੬।
(ਰਾਮਕਲੀ, ਮਹਲਾ ੫)

---

1. ਪੋਥੀ?  2. ਮਾਰੂ ਸੋਲਹੇ ਮਹਲਾ ੫।

ਘੋਖੇ ਸਾਸਤ੍ਰ ਬੇਦ ਸਭ, ਆਨ ਨ ਕਥਤਉ ਕੋਇ ।
ਆਦਿ ਜੁਗਾਦੀ ਹੁਣਿ, ਹੋਵਤ, ਨਾਨਕ ਏਕੈ ਸੋਇ ।੧।

(ਗਉੜੀ, ਬਾਵਨ ਅਖਰੀ, ਮਹਲਾ ੫)

ਉਪਰਲੇ ਪ੍ਰਮਾਨ ਦਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਾਲ ਦੇ ਚਾਰ ਭਾਗ ਕਰਦੇ ਹਨ । ਸਤਿ ਅਕਾਲ ਹੈ

**ਭੂਤ ਕਾਲ**—ਤਿਸੁ ਬਿਨੁ ਦੂਜਾ ਅਵਰੁ ਨ ਕੋਊ । ਆਦਿ ਮਧਿ ਅੰਤਿ ਹੈ ਸੋਊ ।੧।[1] ਕਾਲ ਤਿੰਨ ਮੰਨੇ ਜਾਂਦੇ ਹਨ : ਭੂਤ, ਭਵਿਖਤ, ਅਤੇ ਵਰਤਮਾਨ । ਪਰ, 'ਜਪੁ' ਆਦਿ ਸਲੋਕ ਵਿਚ 'ਸਚੁ' ਸ਼ਬਦ ਚਾਰ ਵਾਰ ਵਰਤਿਆ ਹੋਇਆ ਹੈ :—

(੧) ਆਦਿ ਸਚੁ (੨) ਜੁਗਾਦਿ ਸਚੁ (੩) ਹੈ ਭੀ ਸਚੁ (੪) ਹੋਸੀ ਭੀ ਸਚੁ । 'ਹੈ ਭੀ' ਵਰਤਮਾਨ ਕਾਲ ਹੈ । 'ਹੋਸੀ ਭੀ' ਭਵਿਖਤ ਕਾਲ ਹੈ 'ਆਦਿ+ਜੁਗਾਦਿ' ਭੂਤਕਾਲ ਹੈ । ਭੂਤਕਾਲ ਦੇ ਦੋ ਭਾਗ ਕੀਤੇ ਹਨ, ਆਦਿ ਅਤੇ ਜੁਗਾਦਿ ।

**ਆਦਿ ਜੁਗਾਦਿ**—ਜੁਗਾਂ ਦੀ ਗਿਣਤੀ ਤੋਂ ਪਰ੍ਹੇ ਦਾ ਭੂਤਕਾਲ 'ਆਦਿ ਕਾਲ, (Beginning) ਹੈ । ਆਦਿ ਪੂਰਨ ਭੂਤ ਹੈ । ਜੁਗਾਦਿ ਉਹ ਭੂਤ ਕਾਲ ਹੈ ਜਿਸ ਦੀ ਗਿਣਤੀ 'ਜੁਗਾਵਲੀ' ਅਨੁਸਾਰ ਹੈ । ਜਨਮ ਸਾਖੀ ਵਿਚ 'ਜੁਗਾਵਲੀ' ਦਿਤੀ ਹੋਈ ਹੈ । ਜੁਗਾਵਲੀ ਜੁਗ ਵਿਧੀ ਹੈ । ਜਿਥੋਂ ਤੋੜੀ ਇਨਸਾਨ ਭੂਤਕਾਲ ਦੀ ਜੁਗ ਗਿਣਤੀ ਕਰ ਸਕਦਾ ਹੈ, ਓਹ ਜੁਗਾਦਿ ਕਾਲ ਹੈ । ਜੁਗ ਜੋਤਿਸ਼ ਸੰਕੇਤ ਹੈ । ਜੁਗ ਚਾਰ ਮੰਨੇ ਜਾਂਦੇ ਹਨ : ਸਤਿਜੁਗ, ਤ੍ਰੇਤਾਂ, ਦੁਆਪਰ ਅਤੇ ਕਲਿਜੁਗ । ਜੁਗ ਚਾਰੇ ਸਭ ਭਵਿ-ਖਕੀ[2] । ਗੁਰਬਾਣੀ ਵਿਚ ੩੬ ਜੁਗ ਧੁੰਧੂਕਾਰ ਮੰਨਿਆ ਹੈ:—

ਛਤੀਹ ਜੁਗ ਗੁਬਾਰੁ ਸਾ, ਆਪੇ ਗਣਤ ਕੀਨੀ ।

(ਰਾਮਕਲੀ ਕੀ ਵਾਰ ਮਹਲਾ ੩)

---

1. ਮਾਰੂ, ਮਹਲਾ ੫ ।
2. ਸੂਹੀ ਦੀ ਵਾਰ, ਸਲੋਕ, ਮਹਲਾ ੩)

ਜੁਗ ਛੈਤੀਹ ਗੁਬਾਰੁ ਤਿਸਹੀ ਭਾਇਆ ।੯।

(ਮਲਾਰ ਕੀ ਵਾਰ, ਮਹਲਾ ੧)

ਜੁਗ ਛਤੀਹ ਤਿਨੈ ਵਰਤਾਏ । (ਮਾਰੂ, ਮਹਲਾ ੧)

ਜੁਗਹ ਜੁਗੰਤਰ ਕੀ ਬਿਧਿ ਜਾਣੈ । (ਮਾਰੂ, ਮਹਲਾ ੧)

ਕੇਤੜਿਆ ਜੁਗ ਧੁੰਧੂਕਾਰੈ । (ਮਾਰੂ, ਮਹਲਾ ੧)

ਜੁਗ ਛਤੀਹ ਕੀਓ ਗੁਬਰਾ । (ਮਾਰੂ, ਮਹਲਾ ੧)

ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ।

(ਬਿਹਾਗੜੇ ਕੀ ਵਾਰ, ਸਲੋਕ ਮਹਲਾ ੩)

ਭਾਈ ਮਨੀ ਸਿੰਘ ਜੀ ਭਗਤ ਰਤਨਾਵਲੀ ਸਾਖੀ ਪੜ ਵਿਚ ਲਿਖਦੇ ਹਨ.—

"ਤਾਂ ਬਚਨ ਹੋਇਆ, ਤੁਹਾਡੇ ਵਾਸਤੇ ਗੁਰੂ ਨਾਨਕ ਜੀ ਨੌ ਜੁਗ ਵਾਸਦੇਵ ਸਿਮਰਨ ਕਰਕੇ ਉਸ ਦਾ ਆਦ ਵਰਣ ਵਾਵਾ ਲੀਤਾ ਹੈ, ਤੇ ਨੌ ਜੁਗ ਹਰਿ ਦਾ ਜਾਪੁ ਕਰਕੇ ਉਸ ਥੀਂ ਆਦਿ ਵਰਣ ਹਾਹਾ ਲੀਤਾ ਹੈ, ਤੇ ਨੌ ਜੁਗ ਗੋਬਿੰਦ ਜਾਪ ਕਰਕੇ ਉਸ ਥੀਂ ਗਗਾ ਲੀਲਾ ਹੈ, ਤੇ ਨੌ ਜੁਗ ਰਾਮ ਨਾਮ ਦਾ ਜਾਪ ਕਰਕੇ ਓਸ ਥੀਂ ਰਾਰਾ ਲੀਤਾ ਹੈ, ਸਭਨ ਕੇ ਆਦਿ ਵਰਣ ਚਾਰ ਇਕਠੇ ਕਰਕੇ 'ਵਾਹਿਗੁਰੂ' ਜਾਪ 'ਕੀਤਾ' ਹੈ, ਤੇ ਛਤੀਹ ਜੁਗਾਂ ਦੇ ਤਪ ਦਾ ਫਲ ਏਨ੍ਹਾਂ[1] ਚਹੁ ਅੱਖਰਾਂ ਵਿਚ ਰਖਿਆ ਹੈ ।" (ਪੰਨਾ ੯੨)

ਏਨ੍ਹਾਂ ਪ੍ਰਮਾਨਾਂ ਤੋਂ ਸਿੱਧ ਹੁੰਦਾ ਹੈ, ਕਿ ਵਾਹਿਗੁਰੂ ਨਾਮ 'ਜੁਗਾਦਿ'[2] ਕਾਲ ਨਾਲ ਸੰਬੰਧ ਰਖਦਾ ਹੈ, ਆਦਿ ਕਾਲ ਸਤਿਨਾਮੁ ਹੀ ਹੈ । ਵਾਹਿਗੁਰੂ ਨਾਮ ਕਿਰਤਮ ਹੈ । ਸਤਿਨਾਮ ਪਰਾ ਪੂਰਬਲਾ ਹੈ ।

---

1. ਵਵੈ ਵਾਰੀ ਆਇਆ ਮੂੜੇ, 'ਵਾਸਦੇਉ' ਤੁਧੁ ਵੀਸਰਿਆ ।੧੨।
ਗਗੈ 'ਗੋਬਿੰਦੁ' ਚਿਤਿ ਕਰਿ ਮੂੜੇ, ਗਲੀ ਕਿਨੈ ਨ ਪਾਇਆ ।੧੫।
ਹਾਹੈ 'ਹਰਿ' ਕਥਾ ਬੂਝੁ ਤੂੰ ਮੂੜੇ, ਤਾ ਸਦਾ ਸੁਖ ਹੋਈ ।੧੬।
ਰਾਰੈ 'ਰਾਮੁ' ਚਿਤਿ ਕਰਿ ਮੂੜੇ, ਹਿਰਦੈ ਜਿਨ੍ਹ ਕੈ ਰਵਿ ਰਹਿਆ ।੧੭।
(ਰਾਗ ਆਸਾ, ਮਹਲਾ ੩, ਪੱਟੀ)

2. ਅਨਿਕ ਜੁਗਾਦਿ ਦਿਨਸ ਅਰੁ ਰਾਤਿ ।
(ਸਾਰੰਗ, ਮਹਲਾ ੫, ਅਸ਼ਟਪਦੀ, ਘਰੁ ੬)

(੨)

**ਅੰਤਲਾ ਸ਼ਲੋਕ**—'ਜਪੁ ਜਾਂ ਜਪੁ ਨੀਸਾਣ' ਦੇ ਅੰਤ ਵਿਚ ਇਹ ਸ਼ਲੋਕ ਹੈ। ਸਿਰਲੇਖ 'ਸ਼ਲੋਕ' ਨਾਲ ਲਿਖਿਆ ਹੋਇਆ ਹੈ। ਸ਼ਲੋਕ ਦੇ ਪਿਛੇ ਪੂਰਨ ਬਿਸ੍ਰਾਮ ਚਿੰਨ੍ਹ (॥) ਪਿਆ ਹੈ; ਜਿਦਾ 'ਜਪੁ' ਸ਼ਬਦ ਪਿਛੇ ਹੈ:—

ਸ਼ਲੋਕ ॥

ਪਵਣ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ।
ਦਿਵਸੁ ਰਾਤਿ, ਦੁਇ, ਦਾਈ ਦਾਇਆ, ਖੇਲੈ ਸਗਲ ਜਗਤੁ।
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।
ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ।
ਜਿਨੀ[1] 'ਨਾਮੁ ਧਿਆਇਆ,' ਗਏ ਮਸਕਤਿ ਘਾਲਿ।
ਨਾਨਕ ਤੇ ਮੁਖ[2] ਉਜਲੇ, ਕੇਤੀ ਛੁਟੀ[3] ਨਾਲ। ੧।

ਇਸ ਅੰਤਲੇ ਸ਼ਲੋਕ ਦੀ ਸੰਖਿਆ ੧ ਲਿਖੀ ਹੈ। ਆਦਿ ਸ਼ਲੋਕ ਦੀ ਗਿਣਤੀ ਭੀ ੧ ਲਿਖੀ ਹੈ। ਸ਼ਲੋਕਾਂ ਦੀ ਭੀ ਗਿਣਤੀ ਦਾ ਜੋੜ ੨ ਨਹੀਂ ਕੀਤਾ। ਪਉੜੀਆਂ ਦੀ ਗਿਣਤੀ ਨਾਲ ਮਿਲਾਕੇ ੩੮+੨=੪੦ ਜੁਮਲਾ ਜੋੜ ਭੀ ਨਹੀਂ ਕੀਤਾ। ਹਰ ਇਕ ਪਉੜੀ ਨਾਲ ਸ਼ਲੋਕ ਨਹੀਂ ਲਿਖੇ। ਇਹ ਦੋ ਸ਼ਲੋਕ ਸੰਪਟ ਹਨ। ਜਪੁ ਵਾਰ ਸੰਪਟ ਵਿਚ ਸਾਂਭੀ ਹੋਈ ਹੈ। ਇਹ 'ਜਪੁ ਵਾਰ' ਜਿਉਂ ਕੀ ਤਿਉਂ ਰਹਿਨ ਦਾ ਅੰਤਰੀ ਪ੍ਰਮਾਨ ਹੈ। ਇਹ ੬ ਚਰਨ ਹਨ। ਪਰ ਸ਼ਲੋਕ ਸੰਖਿਆ ੧ ਹੀ ਲਿਖੀ ਹੈ।

---

1. ਜਿਨੀ ਹਰਿ ਹਰਿ 'ਨਾਮੁ ਧਿਆਇਆ,' ਤਿਨ੍ਹੀ ਪਾਇਅੜੇ ਸਰਬ ਸੁਖਾ।
(ਵਡਹੰਸ ਕੀ ਵਾਰ, ਮਹਲਾ ੪ ਪਉੜੀ ੬)
2. ਸੰਗਤਿ ਕੇ ਮੁਖ ਊਜਲ ਭਏ। (ਗੋਂਡ, ਮਹਲਾ ੫, ਘਰੁ ੨, ਅਸਟਪਦੀਆ)
3. ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ।
(ਗਉੜੀ, ਗੁਆਰੇਰੀ, ਮਹਲਾ ੪)

**ਸਲੋਕ ਮਹਲਾ ੨**—ਗੁਰਬਾਣੀ ਬੀੜ ਵਿਚ ਮਾਝ ਰਾਗ, ਦੂਜਾ ਰਾਗ ਹੈ। 'ਮਾਝ ਕੀ ਵਾਰ, ਤਥਾ ਸ਼ਲੋਕ ਮਹਲਾ ੧' ਵਿਚ ਇਹ ਸ਼ਲੋਕ ਮਿਲਦਾ ਹੈ :—

ਮਹਲਾ ੨

ਪਉਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ।
ਦਿਨ ਸੁ ਰਾਤਿ, ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ।
ਚੰਗਿਆਈਆ ਬੁਰਿਆਈਆ ਵਾਚੇ ਧਰਮ ਹਦੂਰਿ।
ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ।
ਜਿਨੀ 'ਨਾਮੁ ਧਿਆਇਆ', ਗਏ ਮਸਕਤਿ ਘਾਲਿ।
ਨਾਨਕ, ਤੇ ਮੁਖ ਉਜਲੇ, "ਹੋਰ", ਕੇਤੀ ਜੁਟੀ ਨਾਲਿ।੨।

ਇਹ ਰਾਗੁ ਮਾਝ ਕੀ ਵਾਰ ਤਥਾ ਸਲੋਕ ਮਹਲਾ ੧ ਦੀ ਅਠਾਰ੍ਹਵੀਂ ਪਉੜੀ ਦਾ ਦੂਜਾ ਸ਼ਲੋਕ ਹੈ। ਏਸੇ ਲਈ ਅੰਤ ਵਿਚ ਅੰਕ ੨ ਦਿਤਾ ਹੈ। ਸਿਰਲੇਖ ਮਹਲਾ ੨ ਭੀ ਲਿਖਿਆ ਹੈ। ਇਹ ਸ਼ਲੋਕ, ਮਹਲਾ ਸੰਖਿਆ ਸੰਕੇਤ ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮੰਨਿਆ ਜਾਂਦਾ ਹੈ।

**ਉਥਾਨਕਾ**—ਭਾਈ ਬਖਸ਼ੀਸ਼ ਸਿੰਘ ਜੀ 'ਜਪੁਜੀ' ਸਟੀਕ ਵਿਚ ਲਿਖਦੇ ਹਨ :—

'ਗੁਰੂ ਅੰਗਦ ਸਾਹਿਬ ਸੇ, ਬੁੱਢੇ ਆਦਿਕ ਜੋ ਸਿਖ ਸੇ, ਤਿਨਾਂ ਨੇ ਪੁਛਿਆ ਹੈ, ਤਾਂ ਗੁਰੂ ਅੰਗਦ ਜੀ ਨੇ ਉਨ੍ਹਾਂ ਪ੍ਰਤੀ ਇਹ ਸ਼ਲੋਕ ਕਿਹਾ ਹੈ' (ਪੰਨਾ ੧੬੩) ਕੀ ਬਾਬਾ ਬੁੱਢਾ ਜੀ ਜਪੁ ਬਾਣੀ ਨਾਲ ਇਹ ਸ਼ਲੋਕ ਨਹੀਂ ਜਾਣਦੇ ਸਨ ?

**ਪਾਠਾਂਤਰ**—ਜਪੁ ਨੀਸਾਣੁ ਅਤੇ ਰਾਗੁ ਮਾਝ ਕੀ ਵਾਰ ਤਥਾ ਸਲੋਕ ਮਹਲਾ ੧ ਦੇ ਸ਼ਲੋਕਾਂ ਵਿਚ ਪਾਠ ਭੇਦ ਹੈ। ਵਾਰ ਮਾਝ ਕੀ ਮਹਲਾ ੧ ਦੇ ਸਲੋਕ ਮਹਲਾ ੨ ਦੀ ਤੁਕ ੬ ਵਿਚ 'ਹੋਰ' ਸ਼ਬਦ ਲਿਖਿਆ ਹੈ। 'ਹੋਰ' ਸ਼ਬਦ 'ਜਪੁ' ਜੀ ਮੂਲ ਪਾਠ ਵਿਚ ਨਹੀਂ। ਪਵਣੁ ਦਿਵਸੁ, ਅਤੇ ਵਾਚੈ, ਦੀ ਥਾਂ ਪਉਣੁ, ਦਿਨਸੁ, ਅਤੇ ਵਾਚੇ ਪਾਠ ਭੇਦ ਭੀ ਹਨ। 'ਵਾਰ ਮਾਝ ਕੀ

ਤਥਾ ਸਲੋਕ ਮਹਲਾ ੧, ਸਿਰਲੇਖ ਨਾਲ 'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ' ਲਿਖੀ ਹੈ। ਪਰ 'ਜਪੁ' ਵਾਰ ਦੀ ਧੁਨੀ ਨਾਲ ਨਹੀਂ ਲਿਖੀ 'ਜਪੁ' ਵਾਰ ਅਤੇ ਮਾਝ ਕੀ ਵਾਰ, ਦੋਨਾਂ ਵਾਰਾਂ ਦੀਆਂ ਧੁਨਾਂ ਵਿਚ ਕੁਝ ਭੇਦ ਹੋਵੇਗਾ ? ਸੰਭਵ ਹੈ, ਪਾਠਾਂਤਰ ਏਸੇ ਲਈ ਹੋਵੇ। ਸਿਖ ਢਾਢੀ ਵੀਚਾਰ ਕਰ ਸਕਦੇ ਹਨ। ਨਹੀਂ ਤਾਂ 'ਭਾਵ' ਭੇਦ ਹੈ।

**ਵੀਚਾਰੁ**—ਸ੍ਰੀ ਗੁਰੂ ਨਾਨਕ ਦੇਵ ਜੀ ਮਾਰੂ ਰਾਗ ਵਿਚ ਲਿਖਦੇ ਹਨ :—

੧. ਪਉਣੁ ਗੁਰੂ ਪਾਣੀ ਪਿਤ ਜਾਤਾ। ਉਦਰ ਸੰਜੋਗੀ ਧਰਤੀ ਮਾਤਾ।
ਰੈਣਿ ਦਿਨਸੁ ਦੁਇ ਦਾਈ ਦਾਇਆ, ਜਗੁ ਖੇਲੈ ਖੇਲਾਈ ਹੇ। ੧੦[1]

੨. ਬ੍ਰਹਮਾ ਬਿਸਨ ਮਹੇਸੁ ਦੁਆਰੈ। ਊਭੇ ਸੇਵਹਿ ਅਲਖ ਅਪਾਰੈ।
'ਹੋਰ ਕੇਤੀ' ਦਰਿ ਦੀਸੈ ਬਿਲਲਾਦੀ, ਮੈ ਗਣਤ ਨ ਆਵੈ ਕਾਈ ਹੇ ।੧੪[2]

'ਰਾਗ ਮਾਝ ਕੀ ਵਾਰ ਤਥਾ ਸਲੋਕ ਮਹਲਾ ੧' ਦੇ ਸਲੋਕ ਮਹਲਾ ੨ ਦਾ ਪਾਠ 'ਮਾਰੂ ਸੋਲਹੇ ਮਹਲਾ ੧' ਅਨੁਸਾਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਬਾਣੀ ਜਪੁ ਅੰਤਲੇ ਸਲੋਕ ਦੀ ਵਿਆਖਿਆ ਹੈ।

**ਵੀਚਾਰੁ** ੨—(੧) ਜਪੁ ਨੀਸਾਣੁ ਪਉੜੀ ੩੪ ਵਿਚ ਲਿਖਿਆ ਹੈ :

ਰਾਤੀ ਰੁਤੀ ਥਿਤੀ ਵਾਰ। ਪਵਣ ਪਾਣੀ ਅਗਨੀ ਪਾਤਾਲ।
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ। ਤਿਸ ਵਿਚਿ ਜੀਅ ਜੁਗਤਿਕੇ ਰੰਗ।
ਤਿਨ ਕੇ ਨਾਮ ਅਨੇਕ ਅਨੰਤ। ਕਰਮੀ ਕਰਮੀ ਹੋਇ ਵੀਚਾਰੁ।

ਜਪੁ, ਅੰਤਲੇ ਸਲੋਕ ਵਿਚ ਲਿਖਿਆ ਹੈ :—

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।

---

1. (ਮਾਰੂ, ਸੋਲਹੇ, ਮਹਲਾ ੧)
2. (ਮਾਰੂ, ਸੋਲਹੇ, ਮਹਲਾ ੧)

(੨) ਜਪੁ ਨੀਸਾਣ, ਪਉੜੀ ੩੪ ਵਿਚ ਲਿਖਿਆ ਹੈ :—

ਸਚਾ ਆਪਿ ਸਚਾ ਦਰਬਾਰੁ ।
ਤਿਥੈ ਸੋਹਨਿ ਪੰਚ ਪਰਵਾਣੁ । ਨਦਰੀ ਕਰਮਿ ਪਵੈ ਨੀਸਾਣੁ ।
ਕਚ ਪਕਾਈ ਓਥੈ ਪਾਇ । ਨਾਨਕ ਗਇਆ ਜਾਪੈ, ਜਾਇ । ੩੪ ।

ਜਪੁ ਅੰਤਲੇ ਸ਼ਲੋਕ ਵਿਚ ਲਿਖਿਆ ਹੈ :—

ਜਿਨੀ 'ਨਾਮੁ ਧਿਆਇਆ' ਗਏ ਮਸਕਤਿ ਘਾਲਿ ।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ । ੧ ।

ਪਉੜੀ ੩੪ ਅਤੇ ਅੰਤਲੇ ਸ਼ਲੋਕ ਦਾ ਟਾਕਰਾ ਕੀਤਿਆਂ ਪਤਾ ਲਗਦਾ ਹੈ ਕਿ ਦੋਨਾਂ ਦਾ 'ਭਾਵ' ਇਕ ਹੈ । 'ਪੰਚ ਪਰਵਾਣ-ਨੀਸਾਣ' ਨਾਮ ਧਿਆਉਨ ਹੈ । ਇਹ ਲਿਵ ਰਾਹ ਹੈ । ਹਉਮੈ ਕਰਮੀ ਵੀਚਾਰੁ ਧਾਤ ਰਾਹ ਹੈ । ਸੰਭਵ ਹੈ, ਕਿ ਮਾਝ ਕੀ ਵਾਰ, ਸਲੋਕ ਮਹਲਾ ੨ ਪਾਠਾਂਤਰ ਨਾਲ ਸੰਪੁਟ ਏਸੇ ਲਈ ਕੀਤਾ ਹੋਵੇ ।

**ਪੁਰਾਤਨ ਟੀਕਾ**—ਭਾ: ਗੁਰਦਾਸ ਜੀ ਭੱਲੇ ਆਪਣੀਆਂ ਵਾਰਾਂ ਵਿਚ ਲਿਖਦੇ ਹਨ :—

ਪਵਣੁ ਗੁਰੂ ਗੁਰ ਸ਼ਬਦ ਹੈ, ਰਾਗ ਨਾਦ ਵਿਚਾਰਾ ।
ਮਾਤ ਪਿਤਾ ਜਲ ਧਰਤ ਹੈ, ਉਤਪਤ ਸੰਸਾਰਾ ।
ਦਾਈ ਦਾਇਆ ਰਾਤ ਦਿਹੁ, ਵਰਤੇ ਵਰਤਾਰਾ ।
ਸ਼ਿਵ ਸ਼ਕਤੀ ਦਾ ਖੇਲ ਮੇਲ, ਪਰਕਿਰਤ ਪਸਾਰਾ ।
ਪਾਰਬ੍ਰਹਮ ਪੂਰਨ ਬ੍ਰਹਮ, ਘਟ ਚੰਦੂ ਅਕਾਰਾ ।
'ਆਪੇ ਆਪ' ਵਰਤਦਾ, ਗੁਰਮੁਖ ਨਿਰਧਾਰਾ ।
(ਵਾਰ ੨, ਪਉੜੀ ੧੯)

ਇਹ 'ਜਪੁ'—ਜੀ ਦੇ ਅੰਤਲੇ ਸ਼ਲੋਕ ਜਾਂ 'ਵਾਰ ਮਾਝ ਕੀ ਤਥਾ ਸ਼ਲੋਕ ਮਹਲਾ ੧' ਦੇ ਸ਼ਲੋਕ ਮਹਲਾ ੨ ਦਾ ਛੰਦ ਬੰਦ ਆਦਿ ਸੰਪ੍ਰਦਾਈ ਟੀਕਾ ਹੈ ।

**ਜਪੁ ਸਮੁਚਾ ਭਾਵ**—ਮੂਲ ਮੰਤ੍ਰ ਵਿਚ '੧ਓ ਸਤਿਨਾਮੁ' ਪਾਠ ਹੈ ।

ਸ਼ਲੋਕਾਂਤ ਪਾਠ 'ਕੇਤੀ ਛੁਟੀ ਨਾਲਿ' ਹੈ '੧ਓ ਸਤਿਨਾਮੁ—ਕੇਤੀ ਛੁਟੀ ਨਾਲਿ' ਜਪੁ ਸਮੁਚਾ ਭਾਵ ਮੰਨਦੇ ਹਨ। ਇਹ ਜਪੁ ਸਾਰ ਹੈ। ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ[1]। ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ। ਤਿਸੁ ਲਗਿ ਮੁਕਤੁ ਭਏ ਘਣੇਰੇ[2]। ਗੁਰ ਦੀਨੀ ਬਸਤੁ ਕਬੀਰ ਲੇਵਹੁ ਬਸਤੁ ਸਮ੍ਹਾਰਿ। ੪। ਕਬੀਰ ਦੀਈ ਸੰਸਾਰ ਕਉ, ਲੀਨੀ ਜਿਸੁ ਮਸਤਕਿ ਭਾਗੁ[3]।

●

---

1. ਗਉੜੀ ਗੁਆਰੇਰੀ, ਮਹਲਾ ੪। 2. ਮਾਝ, ਮਹਲਾ ੫।
3. ਰਾਮਕਲੀ, ਭਗਤ ਕਬੀਰ ਜੀ।

# ਸ਼ਬਦ ਬੀਚਾਰ

## ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ

(ਸਿਧ ਗੋਸਟਿ, ਰਾਮਕਲੀ, ਮਹਲਾ ੧)

### The Reflections

**ਪੰਜ ਜੋਟੇ**—'ਜਪੁ ਜਾਂ ਜਪੁ ਨੀਸਾਣੁ' ੩੮ ਪਉੜੀਆਂ ਦੀ ਵਾਰ ਹੈ। ਇਨ੍ਹਾਂ ੩੮ ਪਉੜੀਆਂ ਵਿਚੋਂ ੧੮ ਪਉੜੀਆਂ ਦੇ ਪੰਜ ਜੋਟੇ ਹਨ। ਜੋਟਾ ੨ ਪੂਨੀਆਂ ਜਾਂ ੪ ਛੋਪਿਆਂ ਦਾ ਹੁੰਦਾ ਹੈ। ਸਖੀਆਂ ਸਹੇਲੀਆਂ ਸਵੇਰ ਸਾਰ ਕੱਤਦੀਆਂ ਹਨ। ਜੋਟੇ ਜੋਟੇ ਦੀਆਂ ਅੰਤਲੀਆਂ ਤੁਕਾਂ ਇਕੋ ਹਨ। ਸਾਂਝੀ ਤੁਕਾਂਤ ਅਨੁਪ੍ਰਾਸ ਵਾਲੀਆਂ ਪਉੜੀਆਂ ਇਹ ਹਨ :—

(੧) ੫, ੬,
(੨) ੮, ੯, ੧੦, ੧੧,
(੩) ੧੨, ੧੩, ੧੪, ੧੫,
(੪) ੧੬, ੧੭, ੧੮, ੧੯,
(੫) ੨੮, ੨੯, ੩੦, ੩੧,

ਫ਼ਾਰਸੀ ਵਿਚ ਅਨੁਪ੍ਰਾਸ ਨੂੰ ਮੁਰੱਸਆ ਅਤੇ ਗ਼ੈਰ-ਮੁਰੱਸਿਆ ਤਰਜੀਅ ਬੰਦ ਕਿਹਾ ਜਾਂਦਾ ਹੈ। ਪੰਜਾਂ ਜੋਟਿਆਂ ਦੀਆਂ ਸਾਂਝੀਆਂ ਤੁਕਾਂ ਇਹ ਹਨ :—

(੧) ਗੁਰਾ ਇਕ ਦੇਹਿ ਬੁਝਾਈ ।
ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ । (੫, ੬)

(੨) ਨਾਨਕ ਭਗਤਾ ਸਦਾ ਵਿਗਾਸੁ ।
ਸੁਣਿਐ ਦੂਖ ਪਾਪ ਕਾ ਨਾਸੁ । (੮, ੯, ੧੦, ੧੧)

(੩) ਐਸਾ ਨਾਮੁ ਨਿਰੰਜਨੁ ਹੋਇ ।
ਜੇ ਕੋ ਮੰਨਿ ਜਾਣੈ ਮਨਿ ਕੋਇ । (੧੨, ੧੩, ੧੪, ੧੫)

(੪) ਕੁਦਰਤਿ[1] ਕਵਣ ਕਹਾ ਵੀਚਾਰੁ ।
ਵਾਰਿਆ ਨ ਜਾਵਾ ਏਕ ਵਾਰ ।
ਜੋ ਤੁਧੁ ਭਾਵੈ ਸਾਈ ਭਲੀ 'ਕਾਰ' ।
ਤੂ ਸਦਾ ਸਲਾਮਿਤ 'ਨਿਰੰਕਾਰ' । (੧੬, ੧੭, ੧੮ ੧੯)

(੫) ਆਦੇਸੁ ਤਿਸੈ ਆਦੇਸੁ ।
ਆਦਿ, ਅਨੀਲੁ, ਅਨਾਦਿ, ਅਨਾਹਤਿ, ਜੁਗੁ ਜੁਗੁ ਏਕੋ ਵੇਸੁ ।
(੨੮, ੨੯, ੩੦, ੩੧)

ਇਨ੍ਹਾਂ ਪੰਜਾਂ ਜੋਟਿਆਂ ਉਪਰ ਵਿਸ਼ੇਸ਼ ਵੀਚਾਰ 'ਜਪੁ ਪ੍ਰਬੰਧ' ਅਧਿਆਇ ਵਿੱਚ ਲਿਖੀ ਹੈ ।

**ਪੰਜ ਖੰਡ**—ਪੰਡਿਤ ਲੋਕ ਵੇਦ ਦੇ ਤਿੰਨ ਕਾਂਡ ਮੰਨਦੇ ਹਨ : ਕਰਮ ਕਾਂਡ, ਉਪਾਸਨਾ ਕਾਂਡ ਅਤੇ ਗਿਆਨ ਕਾਂਡ । ਕਰਮ ਚਾਰ ਪ੍ਰਕਾਰ ਦਾ ਹੈ : ਨਿੱਤ, ਨਿੱਤ, ਕਾਮਯ੍, ਕਾਮਯ੍ ਅਤੇ ਪ੍ਰਾਸਚਿਤ । ਕਾਮਯ੍ ਅਤੇ ਨਿੱਤ ਕਾਮਯ੍[2] ਦੇ ਅਹਿਕ, ਪਾਰਲੌਕਿਕ ਅਤੇ ਜਨਮਾਨਤਰੀਯ ਤਿੰਨ ਭੇਦ ਮੰਨੇ ਜਾਂਦੇ ਹਨ । ਗੁਰਬਾਣੀ ਵਿਚ ਕਰਮ ਕਾਂਡ ਪ੍ਰਥਾਇ ਲਿਖਿਆ ਹੈ :—

'ਕਰਮ ਕਾਂਡ' ਬਹੁ ਕਰਹਿ ਅਚਾਰ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ।
(ਗਉੜੀ, ਗੁਆਰੇਰੀ, ਮਹਲਾ ੩)

---

1. ਨਾਨਕ ਨੀਚੁ ਕਹੈ ਵੀਚਾਰੁ ।੧੮। (ਜਪੁ)
2. ਨੈਮਿਤਕ ।

'ਕਰਮ ਕਾਂਡ' ਅਹੰਕਾਰੁ ਨ ਕਾਜੈ, ਕੁਸਲ ਸੇਤੀ ਘਰ ਜਾਹਿ ਪੰਡਿਤ ।੧।
(ਰਾਮਕਲੀ, ਮਹਲਾ ੫)

[1]ਸੂਫੀ ਸਰੀਅਤ, ਤਰਕੀਤ, ਮਾਰਫਤ, ਅਤੇ ਹਕੀਕਤ ਚਾਰ ਮਰਾਤਬ ਮੰਨਦੇ ਹਨ । ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਮਾਰੂ ਵਿੱਚ ਲਿਖਦੇ ਹਨ :—

ਸਰਾ ਸਰੀਅਤਿ ਲੇ ਕੰਮਾਵਹੁ ।
ਤਰੀਕਤਿ ਤਰਕ ਖੋਜਿ ਟੋਲਾਵਹੁ ।
ਮਾਰਫਤਿ ਮਨੁ ਮਾਰਹੁ ਅਬਦਾਲਾ,
ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ।੩।
(ਮਾਰੂ, ਸੋਲਹੇ, ਮਹਲਾ ੫)

ਭਾਈ ਗੁਰਦਾਸ ਜੀ ਭੱਲੇ ਆਪਣੀਆਂ ਵਾਰਾਂ ਵਿੱਚ ਲਿਖਦੇ ਹਨ :—

ਸ਼ਰੈ ਸ਼ਰੀਅਤਿ ਆਖੀਐ, ਤਰਕ ਤਰੀਕਤ ਰਾਹ ਸਿਞਾਣੇ ।
ਮਾਰਫ਼ਤੀ ਮਾਰੂਫ਼ ਲੱਖ, ਹਕ਼ ਹਕੀਕਤ ਹੁਕਮ ਸਮਾਣੇ ।
(ਵਾਰ ੮, ਪਉੜੀ ੮)

ਸਰਾ ਸਰੀਅਤ ਪ੍ਰਥਾਇ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ :—

ਸਰੈ ਸਰੀਅਤਿ ਕਰਹਿ ਬੀਚਾਰੁ । ਬਿਨੁ ਬੂਝੇ ਕੈਸੇ ਪਾਵਹਿ ਪਾਰੁ ।
(ਸ਼ਲੋਕ ਮਹਲਾ ੧, ਸਿਰੀ ਰਾਗ ਕੀ ਵਾਰ, ਮਹਲਾ ੪)

ਕਰਮ ਕਾਂਡ ਅਤੇ ਸ਼ਰਾ ਸ਼ਰੀਅਤ ਬਾਬਤ ਗੁਰਮਤਿ ਸਿੱਧਾਂਤ ਸਪਸ਼ਟ ਹੈ । ਗੁਰਮਤਿ ਵਿੱਚ ਪੰਜ ਖੰਡ 'ਨਾਮ' ਸਿੱਧਾਂਤ ਹੈ । ਨਾਮ ਬਿਨਾ, ਫੋਕਟ ਸਭਿ ਕਰਮਾ[2]......... । **ਸਿਮਰਤੀ ਸੰਗਲੀ ਜੇਵੜੀ ਹੈ** । ਸ਼ਰੀਅਤ

---

1. ਵਲੀ, ਗੌਸ, ਕੁਤਬ, ਅਬਦਾਲ, ਅਤੇ ਕਲੰਦਰ : ਇਹ ਮੁਸਲਮਾਨ ਦਰਵੇਸ਼ਾਂ ਦੇ ਦਰਜੇ ਹਨ । ਅਬਦਾਲ ਸਾਰੇ ੭੦ ਹਨ । ੪੦ ਸ਼ਾਮ ਦੇਸ ਵਿੱਚ, ਅਤੇ ੩੦ ਹੋਰ ਸਾਰੇ ਸੰਸਾਰ ਵਿੱਚ । ਅਬਦਾਲਾਂ ਦੀ ਬਦਲੀ ਹੁੰਦੀ ਰਹਿੰਦੀ ਹੈ । (ਮੁਨਤਖਿਬ ਅਤੇ ਗ਼ਿਆਸ)

2. ਪ੍ਰਭਾਤੀ ਅਸਟਪਦੀਆ ਮਹਲਾ ੧ ।

ਸੰਸਾਰ ਕਰਮੀ ਬੰਦ ਕਰਨ ਲਈ ਹੈ । ਮਨਮੁਖ ਕਾ ਇਹੁ ਬਾਦਿ ਆਚਾਰੁ । ਬਹੁ 'ਕਰਮ' ਦ੍ਰਿੜਾਵਹਿ, 'ਨਾਮੁ' ਵਿਸਾਰਿ[1] ।੨। ਗੁਰੂ ਸਾਹਿਬਾਂ ਨੇ ਸਿੱਖਾਂ ਨੂੰ ਨਾਮ-ਬਿਰਹੀ ਤੇ ਸ਼ਬਦ ਦੇ ਰਸੀਏ ਬਣਾਇਆ "ਗੁਰ ਸਿੱਖ ਆਸ਼ਕ ਸ਼ਬਦ ਦੇ"[2] ।

'ਜਪੁ ਜਾਂ ਜਪੁ ਨੀਸਾਣੁ' ਵਿੱਚ ਪੰਚ ਖੰਡ ਲਿਖੇ ਹਨ : ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚ ਖੰਡ । ਇਹ ਤਿੰਨ ਕਾਂਡ ਜਾਂ ਚਾਰ ਮਰਾਤਬ ਨਹੀਂ । ਪੰਜ ਖੰਡ ਨਾਮ ਮਾਰਗ ਦੇ ਪੜਾ ਹਨ । ਇਹ ਪਤਿ ਰਾਹ ਦੀਆਂ ਪਉੜੀਆਂ ਹਨ । ਇਹ ਨਿਜ ਮਹਲ ਦੀਆਂ ਮੰਜ਼ਲਾਂ ਹਨ । ਇਹ ਆਤਮ ਜੀਵਨ ਦੇ ਮਰਹਲੇ ਹਨ । ਪੰਡਿਤ ਅਤੇ ਸੂਫੀਆਂ ਨਾਲੋਂ ਨਿਰਾਲੀ ਚਾਲੀ ਹੈ । ਇਹ ਸੱਚੀ ਟਕਸਾਲ ਦੀ ਸ਼ੈਲੀ ਹੈ । ਪੰਜਾਂ ਖੰਡਾਂ ਦਾ ਵਸ਼ੇਸ਼ ਵਰ-ਨਣ 'ਜਪੁ ਪਰਬੰਧ' ਅਧਿਆਏ ਵਿੱਚ ਲਿਖਿਆ ਹੈ ।

**ਪੰਜ ਨਾਮਾਵਲੀਆਂ** : ਜਪੁ ਜਾਂ ਜਪੁ ਨੀਸਾਣੁ ਵਿੱਚ ਸ੍ਰੀ ਜਪੁ ਕਰਤਾ ਜੀ ਨੇ ਪੰਜ ਨਾਮਾਵਲੀਆਂ ਲਿਖੀਆਂ ਹਨ । ਇਨ੍ਹਾਂ ਪੰਜਾਂ ਨਾਮਾਵਲੀਆਂ ਵਿੱਚ ਕਈ ਨਾਮ ਸਾਂਝੇ ਹਨ । ਇਹ ਨਾਮ ਨਿਰੰਜਨ ਸਿੱਧਾਂਤ ਨਾਲ ਸੰਬੰਧ ਰੱਖਣ ਵਾਲਿਆਂ ਦੇ ਨਾਮ ਹਨ । ਪਹਿਲੀ ਨਾਮਾਵਾਲੀ ਪਉੜੀ ੫ ਵਿਚ ਹੈ । ਦੂਜੀ ਨਾਮਾਵਲੀ (੮–੧੧) ਚਾਰ ਪਉੜੀਆਂ ਵਿਚ ਹੈ । ਇਹ ਨਾਮ ਨਿਰੰਜਨ 'ਸੁਣਿਐ' ਦੀ ਗਤੀ ਵਾਲੇ ਹਨ । ਤੀਜੀ ਨਾਮਾਵਲੀ ਪਉੜੀ ੨੬ ਵਿੱਚ ਦਰਜ ਹੈ । ਇਹ ਅਮੁਲ ਗੁਣ 'ਆਖਹਿ' ਵਾਲਿਆਂ ਦੀ ਨਾਮਾਵਲੀ ਹੈ । ਚਉਥੀ ਨਾਮਾਵਲੀ ਪਉੜੀ ੨੭ ਵਿੱਚ ਲਿਖੀ ਹੈ । ਇਹ ਸੋ ਘਰੁ ਅਤੇ ਗਾਵਣਹਾਰੇ ਹਨ । ਇਹ ਭਾਵਨਿ ਗਾਵਨਿ ਨਾਮਾਵਲੀ ਹੈ । ਪੰਜਵੀਂ ਨਾਮਾਵਲੀ ਪਉੜੀ ੩੫ ਵਿੱਚ ਹੈ । ਇਨ੍ਹਾਂ ਅਨੇਕ ਨਾਦ (ਸ਼ਬਦ) ਗਿਆ-

---

1. ਮਲਾਰ ਮਹਲਾ ੩, ਅਸਟਪਦੀ, ਘਰੁ ੨ ।

2. ਵਾਰ ੩੭, ਪਉੜੀ ੩੧, ਭਾਈ ਗੁਰਦਾਸ ਜੀ ਭੱਲਾ ।

ਨੀਆਂ ਉਪਰ ਕਰੀਮ ਦਾ ਕਰਮੁ ਹੈ। 'ਨਾਮ ਨਿਰੰਜਨ'[1] ਸੁਣਿਨਹਾਰ, ਆਖਣਿ ਹਾਰ, ਗਾਵਣਹਾਰ ਅਤੇ ਨਾਮ ਗਿਆਨੀਆਂ ਦੀ ਨਾਮਾਵਲੀ ਸਚ ਨਾਓ ਵਡਿਆਈ ਵੀਚਾਰੁ ਸੰਬੰਧੀ ਹੈ। ਪੁਰਾਤਨ ਭਗਤਾਂ ਦੀਆਂ ਨਾਮਾਵਲੀਆਂ ਦਾ ਪਰਸਪਰ ਟਾਕਰਾ ਕੀਤਿਆਂ ਕਈ ਲਾਭਦਾਇਕ ਸਿੱਟੇ ਨਿਕਲਦੇ ਹਨ। ਅਸੀਂ ਇੱਕ ਸਿੱਟਾ ਏਥੇ ਲਿਖਦੇ ਹਾਂ :—

| ਨੰਬਰ | ਨਾਮ | ੮–੧੧ | ੨੬ | ੨੭ | ੩੫ | ੫ |
|---|---|---|---|---|---|---|
| (੧) | ਈਸਰੁ | ਸੁਣਿਐ | ਆਖਹਿ | ਗਾਵਹਿ | ਕੇਤੇ | ਗੁਰੁ |
| (੨) | ਗੋਰਖ[2] | | | | | ਗੁਰੂ |
| (੩) | ਬਰਮਾ | ਸੁਣਿਐ | ਆਖਹਿ | ਗਾਵਹਿ | ਕੇਤੇ | ਗੁਰ |
| (੪) | ਪਾਰਬਤੀ | | ਗੋਪੀ | ਦੇਵੀ | | ਦੇਵੀ ਵੇਸ ਮਾਈ |

ਇਸ ਚਿਤ੍ਰ (ਨਕਸ਼ੇ) ਤੋਂ ਪਤਾ ਲਗਦਾ ਹੈ ਕਿ ਈਸਰੁ, ਬਰਮਾ ਆਦਿ ਨਾਮ ਨਿਰੰਜਨ ਸੁਣਿਨ, ਆਖਣਿ ਅਤੇ ਗਾਵਣਿ ਵਾਲੇ ਹੋਏ ਹਨ। ਕਈ ਵੇਸ ਇਨ੍ਹਾਂ ਨੂੰ ਗੁਰੂ (ਮਾਈ) ਮੰਨਦੇ ਹਨ।

ਤੈਸੇ ਹੀ ਗੁਰਬਾਣੀ ਵਿਚ ਲਿਖਿਆ ਹੈ, 'ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ'[3] ਸਤਿਨਾਮ ਪਰਾ ਪੂਰਥਲਾ ਨਾਮ ਹੈ, ਇਹ 'ਅੰਜਨ' (ਨੀਲਾ ਆਕਾਰ

---

1. ਗੁਰਬਾਣੀ 'ਚ 'ਸ਼ਬਦ' ਪਦ ਬਿਅੰਤ ਵਾਰ ਵਰਤਿਆ ਹੋਇਆ ਹੈ। ਅਰਥ ਕਰਨ ਵੇਲੇ ਪ੍ਰਥਾਇ ਅਨੁਸਾਰ ਅਰਥ ਕਰਨੇ ਚਾਹੀਦੇ ਹਨ। ਬ੍ਰਹਮ 'ਸ਼ਬਦ' ਸ੍ਵਰੂਪ ਹੈ; ਇਹ 'ਸਤਿਨਾਮ' ਹੈ। 'ਨਾਮ' ਦਾ ਅਰਥ 'ਸ਼ਬਦ' ਹੈ। ਸਤਿ ਬ੍ਰਹਮ ਸ੍ਰਿਸ਼ਟੀ ਦਾ ਕਰਤਾ ਹੈ। ਅਕਾਸ਼ ਸ੍ਰਿਸ਼ਟੀ ਅੰਤਰ ਹੈ। ਇਸ ਅਕਾਸ਼ ਦਾ ਗੁਣ ਭੀ 'ਸ਼ਬਦ' ਮੰਨਿਆ ਜਾਂਦਾ ਹੈ। ਕੋਸ਼ ਵਿਚ 'ਸ਼ਬਦ' (word) ਲਫ਼ਜ਼ ਦੇ ਅਰਥ ਵਿੱਚ ਵਰਤਦੇ ਹਨ। ਗੁਰਬਾਣੀ ਵਿਚ 'ਸ਼ਬਦ' ਸਿਰਲੇਖ 'ਚਉਪਦੇ' ਲਈ ਵਰਤਿਆ ਹੋਇਆ ਹੈ। ਤਾਂ ਤੇ ਗੁਰਬਾਣੀ ਦਾ ਭਾਵ ਸਮਝਣ ਵਿਚ ਇਤ ਵਲ ਧਿਆਨ ਰਖਣਾ ਚਾਹੀਦਾ ਹੈ।
2. ਗੋ × ਰਖ = ਗੋਰਖੁ ਸੋ ਜਿਨਿ ਗੋਇ ਉਠਾਲੀ। (ਰਾਮਕਲੀ, ਮਹਲਾ ੧)
3. ਬਸੰਤੁ ਮਹਲਾ ੧ ਘਰੁ ੧ ਚਉਪਦੇ।

ਰੂਪ ਮਾਇਆ) ਦਾ ਕਰਤਾ ਹੈ। ਪ੍ਰਾਪਤ 'ਅੰਜਨ' ਨੂੰ 'ਨਿਰ' ਕੀਤਾ ਤਾਂ 'ਨਿਰੰਜਨ' ਨਾਮ ਕਿਰਤਮ ਨਾਮ ਹੈ। 'ਤੂ ਸਤਿ ਸਤਿ ਪੁਰਖੁ ਨਿਰੰਜਨਾ'। ਜਪੁ ਬਾਣੀ ਵਿਚ ਨਾਮ 'ਨਿਰੰਜਨ' ਦਾ ਇਹੀ ਭਾਵ ਹੈ।[1]

**ਤਿੰਨ ਪੁਰੀਆਂ**—ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ :—

ਇੰਦ੍ਰਪੁਰੀ ਮਹਿ ਸਰ ਪਰ ਮਰਣਾ। ਬ੍ਰਹਮਪੁਰੀ ਨਿਹਚਲੁ ਨਹੀਂ ਰਹਣਾ।
ਸਿਵਪੁਰੀ ਕਾ ਹੋਇਗਾ ਕਾਲਾ। ਤ੍ਰੈਗੁਣ ਮਾਇਆ, ਬਿਨਸਿ ਬਿਤਾਲਾ। ੨।
(ਗਉੜੀ, ਮਹਲਾ ੫)

ਗੁਣ ਤੇ ਪੁਰੀ+ਦੇਵਤਾ ਸੂਖਮ ਤੇ ਸਥੂਲ ਭਾਵ ਨਾਲ ਹੈ।

**ਸਿਆਨਪੁ**—ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਗਉੜੀ ਵਿਚ ਲਿਖਦੇ ਹਨ :—

ਸਸਾ ਸਿਆਨਪ ਛਾਡੁ ਇਆਨਾ। ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ।
ਸਹਸ ਭਾਂਤਿ ਕਰਹਿ ਚਤੁਰਾਈ। ਸੰਗਿ ਤੁਹਾਰੈ ਏਕ ਨ ਜਾਈ।
(ਗਉੜੀ ਬਾਵਨ ਅਖਰੀ, ਮਹਲਾ ੫)

'ਬਲ ਬੁਧਿ' ਸਿਆਨਪ 'ਹਉਮੈ' ਰਹੀ। (ਗਉੜੀ ਮਹਲਾ ੫)

**ਸਚਿਆਰ**—ਗੁਰਬਾਣੀ ਵਿੱਚ ਸਚਿਆਰ ਸ਼ਬਦ ਸਤਿਪੁਰਖ, ਸਤਿਗੁਰੂ ਅਤੇ ਸਿਖ, ਤਿੰਨਾਂ ਲਈ ਆਇਆ ਹੈ।

ਤੂੰ ਕਰਤਾ ਸਚਿਆਰੁ, ਮੈਡਾ ਸਾਂਈ। (ਆਸਾ ਮਹਲਾ ੪)
ਓਹ ਆਪੇ ਤਖਤਿ ਬਹੈ ਸਚਿਆਰਾ। (ਮਾਰੂ ਮਹਲਾ ੧)
ਨਾਨਕ ਜਿਸਨੋ ਨਦਰਿ ਕਰੇ, ਸੋ ਪਾਏ, ਸੋ ਹੋਵੈ ਦਰਿ ਸਚਿਆਰਾ।
(ਵਡਹੰਸ ਕੀ ਵਾਰ, ਮਹਲਾ ੩, ਸਲੋਕ ਮਹਲਾ ੩)
ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ...।
(ਗਉੜੀ ਕੀ ਵਾਰ, ਮਹਲਾ ੪, ਪਉੜੀ ੧੦)

1. ਇਹ ਅੰਕ ਪਉੜੀਆਂ ਦੇ ਹਨ।

**ਦੋ ਰਾਹ**—ਗੁਰਬਾਣੀ ਵਿੱਚ ਲਿਖਿਆ ਹੈ :—

(੧) (ੳ) 'ਲਿਵ, ਧਾਤੁ, ਦੁਇ ਰਾਹ ਹੈ, ਹੁਕਮੀ ਕਾਰ ਕਮਾਇ ।

(ਸਿਰੀ ਰਾਗੁ ਕੀ ਵਾਰ, ਮਹਲਾ ੪)

ਆਖਣੁ, ਵੇਖਣੁ, ਬੋਲਣੁ, ਚਲਣੁ, ਜੀਵਣੁ, ਮਰਣਾ, 'ਧਾਤ' ।
ਹੁਕਮੁ ਸਾਜਿ ਹੁਕਮੈ ਵਿਚਿ ਰਖੈ, ਨਾਨਕ ਸਚਾ ਆਪਿ ।੨।

(ਵਾਰ ਮਾਝ ਕੀ, ਸਲੋਕ ਮਹਲਾ ੧)

ਤ੍ਰੈ ਗੁਣ ਸਭਾ, 'ਧਾਤੁ' ਹੈ, ਨਾ ਹਰਿ ਭਗਤਿ ਨ ਭਾਇ । (ਮਲਾਰ, ਮਹਲਾ ੩)

(ਅ) ਸਾਚੀ ਲਿਵੈ ਬਿਨ ਦੇਹ ਨਿਮਾਣੀ ।
ਦੇਹ ਨਿਮਾਣੀ, ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ।
ਕਹੈ ਨਾਨਕੁ, ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ । ੬ ।

(ਰਾਮਕਲੀ, ਮਹਲਾ ੩, ਅਨੰਦੁ)

(੨) ਹੁਕਮੇ ਗਣਤ ਗਣਾਈਐ, ਪਿਆਰੇ, 'ਹੁਕਮੇ ਹਉਮੈ' ਦੋਇ । ੬ ।

(ਸੋਰਠਿ, ਮਹਲਾ ੧)

(੩) ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ । ੨ ।

(ਮਹਲਾ ੧, ਰਾਮਕਲੀ ਕੀ ਵਾਰ ਮਹਲਾ ੩)

ਲਿਵ ਧਾਤ, ਹੁਕਮਿ ਹਉਮੈ, ਕੂੜ ਸਚਿ ਦੋਇ ਰਾਹ ਹਨ :—
'ਦੁਇ ਪੰਥੀ ਦੁਇ ਰਾਹ ਚਲਾਏ'[1] ।

**ਗਾਵੀਐ, ਸੁਣੀਐ ਮੰਨੀਐ** :—ਗੁਰਮਤਿ ਵਿਚ ਨਾਮ, ਕੀਰਤਨ, ਸ੍ਰਵਨ, ਮਨਨ ਦੀ ਮਹਿਮਾਂ ਹੈ :—

ਕਹਹਿ, ਸੁਣਹਿ ਜੋ ਮਾਨਹਿ ਨਾਉ । ਹਉ ਬਲਿਹਾਰੈ ਤਾਕੈ ਜਾਉ । ੩ ।

(ਆਸਾ ਮਹਲਾ ੧ ਤਿਤੁਕਾ)

ਕੋਈ ਗਾਵੈ, ਕੋ ਸੁਣੈ, ਕੋਈ ਕਰੈ ਬੀਚਾਰੁ ।੧੭। (ਥਿਤੀ ਗਉੜੀ, ਮਹਲਾ ੫)
ਕੋਈ ਗਾਵੈ, ਕੋ ਸੁਣੈ, ਕੋ ਉਚਰਿ ਸੁਨਾਵੈ । (ਕਾਨੜੇ ਕੀ ਵਾਰ, ਮਹਲਾ ੪)

---

1. ਮਾਰੂ, ਮਹਲਾ ੧ ।

## ੮—੧੧

**ਪੀਰ ਅਤੇ ਸੇਖ**—ਪਉੜੀ ੮ ਵਿਚ 'ਸਿਧ ਪੀਰ' ਅਤੇ ਪਉੜੀ ੧੧ ਵਿਚ 'ਸੇਖ ਪੀਰ' ਸ਼ਬਦ ਵਰਤੇ ਹੋਏ ਹਨ। ਜੋਗੀ ਅਤੇ ਸੂਫ਼ੀ ਮੁਰਸ਼ਿਦ ਨੂੰ 'ਪੀਰ' ਆਖਦੇ ਹਨ। ਦੂਜੀ ਨਾਮਾਵਲੀ ਵਿਚ 'ਪੀਰ' ਪਦ ਦੋ ਵਾਰ ਏਸ ਲਈ ਆਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ :—

ਸਿਧ ਸੇਵਨਿ 'ਸਿਧ ਪੀਰ' ਮਾਗਹਿ ਰਿਧਿ ਸਿਧ।(ਆਸਾ ਮਹਲਾ ੧)

ਸਿਧ ਸਾਧਿਕ ਅਰੁ ਜੋਗੀ ਜੰਗਮ 'ਪੀਰ ਪੁਰਸ' ਬਹੁ ਤੇਰੇ।

(ਰਾਮਕਲੀ, ਮਹਲਾ ੧)

ਨਾਥ ਜਤੀ 'ਸਿਧ ਪੀਰ' ਕਿਨੈ ਅੰਤੁ ਨ ਪਾਇਆ।

(ਵਾਰ ਮਲਾਰ, ਮਹਲਾ ੧, ਪਉੜੀ ੯)

ਰੋਵਹਿ 'ਸੇਖ' ਮਸਾਇਕ 'ਪੀਰ'।

(ਸਲੋਕ ਮਹਲਾ ੧, ਰਾਮਕਲੀ ਕੀ ਵਾਰ, ਮਹਲਾ ੩)

'ਪੀਰ' ਪਿਕਾਬਰ 'ਸੇਖ' ਮਸਾਇਕ ਅਉਲੀਏ।

(ਗੂਜਰੀ ਕੀ ਵਾਰ, ਮਹਲਾ ੫)

ਸੇਖ ਜੁ ਕਹੀਅਹਿ ਕੋਟਿ ਅਠਾਸੀ। (ਭੈਰਉ, ਭਗਤ ਕਬੀਰ ਜੀਉ)

'...ਮਾਨੀਅਹਿ 'ਸੇਖ' ਸਹੀਦ 'ਪੀਰਾ'। (ਮਲਾਰ, ਰਵਿਦਾਸ ਜੀ)

ਅਗੈ ਗਏ ਨ ਮੰਨੀਅਨਿ, ਮਾਰਿ ਕਢਹੁ ਵੇ-ਪੀਰ। ੪। ੧।

(ਸੋਰਠਿ ਮਹਲਾ ੧, ਘਰੁ ੧, ਚਉਪਦੇ)

ਸੇਖ ਸ਼ਬਦ ਭੀ ਦੋ ਅਰਥਾਂ ਵਿਚ ਵਰਤਿਆ ਹੋਇਆ ਹੈ :—

(ੳ) ਸੇਖ ਫਰੀਦੈ ਖੈਰੁ ਦੀਜੈ ਬੰਦਗੀ। (ਆਸਾ, ਸੇਖ ਫਰੀਦ ਜੀਉ)

'ਸੇਖਾਂ ਆਈ ਵਾਰੀ। (ਬਸੰਤ, ਮਹਲਾ ੧, ਪੰਨਾ ੧੧੯੧)

(ਅ) ਸੇਖ ਨਾਗਿ ਤੇਰੋ ਮਰਮੁ ਨ ਜਾਨਾ। (ਧਨਾਸਰੀ, ਭਗਤ ਕਬੀਰ ਜੀਉ)

ਸਨਕਾਦਿਕ, ਨਾਰਦ, ਮੁਨਿ ਸੇਖਾ।

(ਗਉੜੀ, ਗੁਆਰੇਰੀ, ਅਸਟਪਦੀ, ਭਗਤ ਕਬੀਰ ਜੀ ਕੀ)

ਸੰਕਰੁ ਨਾਰਦੁ ਸੇਖ ਨਾਗ ਮੁਨਿ, ਧੂਰਿ ਸਾਧੂ ਕੀ ਲੋਚੀਜੈ।

(ਕਲਿਆਨ, ਮਹਲਾ ੪)

ਅਨਿਕ ਸੇਖ ਨਵਤਨ ਨਾਮੁ ਲੇਹਿ ।

(ਸਾਰੰਗ, ਮਹਲਾ ੫, ਘਰੁ ੬, ਅਸਟਪਦੀ)

ਅਰਥ ਪ੍ਰਕਰਨ ਅਨੁਸਾਰ ਲਗਦੇ ਹਨ ।

੧੦

**ਸਹਿਜ ਧਿਆਨ**—ਸ੍ਰੀ ਗੁਰੂ ਗ੍ਰੰਥ ਸਾਹਿਬ ੧੦ ਜੀ ਵਿਚ 'ਸਹਜ' ਪ੍ਰਥਾਇ ਲਿਖਿਆ ਹੈ :—

ਜਹ ਝਿਲਿ ਮਿਲਿ ਕਾਰੁ ਦਿਸੰਤਾ । ਤਹ ਅਨਹਦ ਸਬਦ ਬਜੰਤਾ ।
ਜੋਤੀ ਜੋਤਿ ਸਮਾਨੀ । 'ਮੈ' 'ਗੁਰ ਪਰਸਾਦੀ' ਜਾਨੀ । ੨ ।
ਰਤਨ ਕਮਲ ਕੋਠਰੀ । ਚਮਕਾਰ ਬੀਜੁਲ ਤਹੀ ।
ਨੇਰੈ ਨਾਹੀ ਦੂਰਿ । ਨਿਜ ਆਤਮੈ ਰਹਿਆ ਭਰਪੂਰਿ । ੩ ।
ਜਹ ਅਨਹਤ ਸੂਰ ਉਜ੍ਯਾਰਾ । ਤਹ ਦੀਪਕ ਜਲੈ ਛੰਛਾਰਾ ।
'ਗੁਰ ਪਰਸਾਦੀ' ਜਾਨਿਆ । ਜਨੁ ਨਾਮਾਂ 'ਸਹਜ' ਸਮਾਨਿਆ । ੪ ।

(ਸੋਰਠਿ, ਭਗਤ, ਨਾਮਦੇਵ ਜੀ)

ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ।
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ । ੧ ।
ਸਹਜ ਕੀ ਅਕਥ ਕਥਾ ਹੈ ਨਿਰਾਰੀ ।
ਤੁਲਿ ਨਹੀ ਚਢੈ, ਜਾਇ ਨ ਮੁਕਾਤੀ, ਹਲੁਕੀ ਲਗੈ ਨ ਭਾਰੀ । ੧ । ਰਹਾਉ ।
ਅਰਧ ਉਰਧ ਦੋਊ ਤਹ ਨਾਹੀ, ਰਾਤਿ ਦਿਨਸੁ ਤਹ ਨਾਹੀ ।
ਜਲੁ ਨਹੀ ਪਵਨੁ, ਪਾਵਕੁ ਫੁਨਿ ਨਾਹੀ, ਸਤਿਗੁਰ ਤਹਾ ਸਮਾਹੀ । ੨ ।

(ਗਉੜੀ ਬੈਰਾਗਣਿ, ਕਬੀਰ ਜੀ)

ਨਾਮ ਸੁਨਿਆਂ ਸਹਜ ਧਿਆਨ ਲਗਦਾ ਹੈ ।

**ਦੋ ਮਗੁ**—ਮਗੁ ਅਤੇ ਮਗਨ ਦੋ ਭਿੰਨ ਸ਼ਬਦ ਹਨ। ਮਗੁ ਦੋ ਹਨ : 'ਸਚ ਮਗੁ' ਅਤੇ 'ਮਾਇਆ ਕਾ ਮਗ' ਜਾਂ 'ਜਮੁ ਮਗੁ' । 'ਨਾਮ' ਮੰਨਣਾ ਸਚੁ ਮਗੁ ਹੈ । ਸਤਿਗੁਰ ਬਿਨਾ ਨਾਮ ਮਗ ਨਹੀਂ ਮਿਲਦਾ । ਮਗੁ ਦਾ ਅਰਥ 'ਰਾਹ' ਹੈ । ਮਗਰ ਚਲਨਾ ਹੈ । ਗੁਰਬਾਣੀ ਵਿੱਚ ਲਿਖਿਆ ਹੈ ।

ਮਾਇਆ ਮਗਨੁ, ਅਹਿਨਿਸਿ ਮਗੁ ਜੋਹੈ, ਨਾਮੁ ਨ ਲੇਵੈ, ਮਰੈ ਬਿਖੁ ਖਾਈ ।
(ਸੋਰਠਿ, ਮਹਲਾ ੧, ਚਉਤੁਕੇ)

ਗਹਿ ਭੁਜਾ ਲੀਨੀ, ਪ੍ਰੇਮ ਭੀਨੀ, ਮਿਲਨ ਪ੍ਰੀਤਮ **'ਸਚ ਮਗਾ'** ।
(ਬਿਹਾਗੜਾ, ਮਹਲਾ ੫, ਘਰੁ ੨)

ਛਾਣੀ ਖਾਕੁ, ਬਿਭੂਤ ਚੜਾਈ,'ਮਾਇਆ ਕਾ ਮਗੁ' ਜੋਹੈ । (ਮਾਰੂ,ਮਹਲਾ ੧)

ਲਾਗੀ ਭੂਖ 'ਮਾਇਆ ਮਗ' ਜੋਹੈ ..... (ਮਾਰੂ, ਮਹਲਾ ੧)

...'ਜਮ ਮਗਿ' ਗਉਨੁ ਇਕੇਲੀ । (ਬਿਹਾਗੜਾ, ਮਹਲਾ ੫, ਪੰਨਾ ੫੪੬)

'ਜਮ ਮਗਿ' ਨ ਜਾਵਹੁ ਨਾ ਦੁਖ ਪਾਵਹੁ... । (ਤੁਖਾਰੀ, ਮਹਲਾ ੧)

ਧਰਮਰਾਇ ਤਿਨ ਕਾ ਮਿਤੁ ਹੈ, 'ਜਮ ਮਗਿ ਨ ਪਾਵੈ ।
(ਮਾਰੂ ਕੀ ਵਾਰ, ਮਹਲਾ ੩ ਪਉੜੀ ੧੪)

ਗੁਰ ਬਿਨੁ ਘੋਰ ਅੰਧਾਰੁ ਬਿਨੁ ਗੁਰ 'ਮਗੁ' ਨ ਪਾਏ ।
(ਗਉੜੀ, ਮਹਲਾ ੩)

...ਵਿਣੁ ਸਤਿਗੁਰ 'ਮਗੁ' ਨ ਪਾਇਆ (ਸੂਹੀ, ਮਹਲਾ ੪, ਘਰੁ ੧, ਛੰਤੁ)

ਛੋਡਿ ਸਿਆਨਪ ਬਹੁ ਚਤੁਰਾਈ, ਦੁਇ ਕਰ ਜੋੜਿ 'ਸਾਧ ਮਗਿ' ਚਲੁ ।
(ਟੋਡੀ, ਮਹਲਾ ੫)

ਗੁਰਮੁਖਿ ਹੋਵੈ ਸੁ 'ਮਗੁ' ਪਛਾਣੈ ।
(ਸੋਰਠਿ, ਮਹਲਾ ੩, ਘਰੁ ੧, ਚਉਤੁਕੇ)

ਮਨਮੁਖ 'ਜਮ ਮਗਿ' ਪਾਈਅਹਿ ।
(ਗੂਜਰੀ ਕੀ ਵਾਰ, ਮਹਲਾ ੩, ਪਉੜੀ ੧੨)

ਨਿਜ ਘਰਿ ਵਾਸਾ, ਤਹ 'ਮਗੁ' ਨ ਚਾਲਣ ਹਾਰ ।੩।
(ਮਲਾਰ, ਮਹਲਾ ੧, ਘਰੁ, ੧ ਅਸਟਪਦੀਆ)

ਲਿਵ ਧਾਤ ਦੋ ਮਗ ਹਨ । ਤਾਹੀ ਧਰਮ ਖੰਡ ਦੇ ਦੋ ਧਰਮ ਹਨ ।

੧੬–੧੯

**ਪੰਚ** :—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਪੰਚ' ਸ਼ਬਦ ਨਿਸਚਿਤ ਸੰਖਿਆ ਵਿਸ਼ੇਸ਼ਨ (Definite Numeral Adjective) ਵਰਤਿਆ ਹੈ :—

'ਪੰਚ ਚੋਰ' ਚੰਚਲ ਚਿਤੁ ਚਾਲਹਿ ।੩। (ਮਾਰੂ, ਸੋਲਹੇ, ਮਹਲਾ ੧)
'ਪੰਚ ਤਸਕਰ' ਧਾਵਤ ਰਾਖੇ ।੨। (ਪ੍ਰਭਾਤੀ, ਮਹਲਾ ੧)
'ਪੰਚ ਤਤ' ਸੁੰਨਹੁ ਪਰਗਾਸੀ । (ਮਾਰੂ, ਸੋਲਹੇ ਮਹਲਾ ੧)
'ਪੰਚ ਤਤੁ' ਮਿਲਿ ਇਹੁ ਤਨੁ ਕੀਆ ।੭। (ਮਾਰੂ ਸੋਲਹੇ, ਮਹਲਾ ੧)
ਪੰਚ ਬਾਣ' ਲੇ 'ਜਮ' ਕਉ ਮਾਰੈ,...।੯। (ਮਾਰੂ ਸੋਲਹੇ, ਮਹਲਾ ੧)
'ਪੰਚ ਬੈਲ' ਗਡੀਆ ਦੇਹ ਧਾਰੀ । (ਰਾਮਕਲੀ, ਮਹਲਾ ੧)
'ਪੰਚ ਧਾਤੁ' ਵਿਚਿ ਪਾਈਅਨੁ, ਮੋਹੁ ਝੂਠੁ ਗੁਮਾਨੁ ।
(ਵਾਰ ਸੂਹੀ, ਮਹਲਾ ੩, ਪਉੜੀ ੪)

ਇਸੁ ਦੇਹੀ ਅੰਦਰਿ 'ਪੰਚ ਚੋਰ' ਵਸਹਿ, ਕਾਮੁ, ਕ੍ਰੋਧੁ, ਲੋਭੁ ਮੋਹੁ, ਅਹੰਕਾਰ।
(ਸੋਰਠਿ, ਮਹਲਾ ੩, ਘਰੁ ੧)

ਪੰਚ ਦੂਤ' ਤੁਧੁ ਵਸਿ ਕੀਤੇ ।੫।
(ਰਾਮਕਲੀ, ਮਹਲਾ ੩, ਅਨੰਦੁ)

'ਪੰਚ ਭੂਤ' ਸਬਲ ਹੈ ਦੇਹੀ । (ਨਟ, ਮਹਲਾ ੪)
'ਪੰਚ ਸਖੀ' ਮਿਲਿ ਮੰਗਲੁ ਗਾਇਆ ।
ਹਨਹਦ ਬਾਣੀ ਨਾਦੁ ਵਜਾਇਆ । ੩ । (ਆਸਾ, ਮਹਲਾ ੫)
'ਪੰਚ ਸਿੰਘ' ਰਾਖੇ ਪ੍ਰਭਿ ਮਾਰਿ । (ਰਾਮਕਲੀ, ਮਹਲਾ ੫)
'ਪੰਚ ਚੰਡਾਲ' ਨਾਲੇ ਲੈ ਆਇਆ ।੪।
(ਬਿਭਾਸ, ਪ੍ਰਭਾਤੀ, ਮਹਲਾ ੫, ਅਸਟਪਦੀਆ)
'ਪੰਚ ਚੇਲੇ' ਮਿਲਿ ਭਏ ਇਕਤ੍ਰਾ ।੨। (ਗਉੜੀ, ਮਹਲਾ ੫)
'ਪੰਚ ਦਾਸ' ਗੁਰਿ ਵਸ ਗਤਿ ਕੀਨੇ ।੨। (ਸਾਰੰਗ, ਮਹਲਾ ੫)
'ਪੰਚ ਦੋਖ' ਛਿਦ੍ਰ ਇਆ ਤਨ ਮਾਹਿ ।੧। (ਸਾਰੰਗ, ਮਹਲਾ ੫)
'ਪੰਚ ਧਾਤੁ' ਕਰਿ ਪੁਤਲਾ ਕੀਆ ।੧।
(ਮਾਰੂ, ਮਹਲਾ ੫, ਘਰੁ ੭, ਅੰਜੁਲੀਆ)
'ਪੰਚ ਪੂਤ' ਜਣੇ ਇਕ ਮਾਇ ।੩। (ਗੋਂਡ, ਮਹਲਾ ੫)
'ਪੰਚ ਬਿਕਾਰ' ਮਨ ਮਹਿ ਬਸੇ...।
(ਥਿਤੀ, ਗਉੜੀ, ਮਹਲਾ ੫, ਸਲੋਕੁ)

'ਪੰਚ ਬਿਖਾਦੀ' ਏਕੁ ਗਰੀਬਾ ।੧। (ਗਉੜੀ, ਮਹਲਾ ੫)

'ਪੰਚ ਬਜਿਤ੍ਰ' ਕਰੇ ਸੰਤੋਖਾ, ਸਾਤ ਸੁਰਾ ਲੈ ਚਾਲੈ' ।

(ਰਾਮਕਲੀ, ਮਹਲਾ ੫)

'ਪੰਚ ਬਟਵਾਰੇ' ਸੇ ਮੀਤ ਕਰਿ ਮਾਨਹਿ ।

(ਰਾਮਕਲੀ, ਮਹਲਾ ੫)

'ਪੰਚ ਮਰਦ' ਸਿਦਕਿ ਲੇ ਬਾਧਹੁ ।

(ਮਾਰੂ, ਸੋਲਹੇ ਮਹਲਾ ੫)

...'ਪੰਚ ਨਾਦ' ਤੂਰ ਵਜਾਏ ।੧। ਰਹਾਉ ।

(ਆਸਾ, ਮਹਲਾ ੫, ਪੰਨਾ ੪੦੮)

...'ਪੰਚ ਦੁਸਟ' ਲੈ ਸਾਧਹਿ ।

(ਸੂਹੀ, ਮਹਲਾ ੫, ਪੰਨਾ ੭੫੦)

ਪੋਹਤ ਨਾਹੀ 'ਪੰਚ ਬਟਵਾਰਾ' । (ਸੂਹੀ, ਮਹਲਾ ੫, ਘਰੁ ੩)

'ਪੰਚ ਪਹਰੂਆ' ਦਰ ਮਹਿ ਰਹਿਤੇ ।੨।

(ਗਉੜੀ, ਭਗਤ ਕਬੀਰ ਜੀ)

'ਪੰਚ ਰਾਗਨੀ' ਸੰਗਿ ਉਚਰਹੀ । (ਰਾਗ ਮਾਲਾ)

**ਪੰਚ ਸ਼ਬਦ** —ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਵਿਚ 'ਪੰਚ ਸ਼ਬਦ' ਦੀ ਸਿਖਿਆ ਹੈ । ਇਹ ਮਤਿ ਗੁਰਮਿਤ ਹੈ । ਪੰਚ ਸ਼ਬਦ ਧੁਨਿ ਪੂਰਨ ਅਭੰਗ ਅਤੇ ਨਿਰਮਲ ਮੰਨੀ ਗਈ ਹੈ । ਇਹ ਪੰਚ ਸ਼ਬਦ ਨਿਰੰਕਾਰ ਦੀ ਆਰਤੀ ਦੇ ਹਨ :—

'ਪੰਚ ਸਬਦ' ਤਹ ਪੂਰਨ ਨਾਦ । ਅਨਹਦ ਬਾਜੇ ਅਚਰਜ ਬਿਸਮਾਦ ।

(ਰਾਮਕਲੀ, ਮਹਲਾ ੫)

'ਪੰਚ ਸਬਦ' ਧੁਨਿ ਅਨਹਦ ਵਾਜੇ, ਹਮ ਘਰਿ ਸਾਜਨ ਆਏ ।੧।

(ਸੂਹੀ, ਮਹਲਾ ੧)

'ਪੰਚ ਸਬਦ' ਝੁਣਕਾਰੁ ਨਿਰਾਲਮੁ, ਪ੍ਰਭਿ ਆਪੇਵਾਇ ਸੁਣਾਇਆ ।੮।

(ਮਾਰੂ, ਮਹਲਾ ੧)

'ਪੰਚੇ ਸਬਦ' ਮਿਲਿ ਵਾਜਾ ਵਾਇਆ । (ਮਾਰੂ, ਸੋਲਹੇ, ਮਹਲਾ ੩)
'ਪੰਚੇ ਸਬਦ' ਵਜੇ 'ਮਤਿ ਗੁਰਮਤਿ' ਵਡਭਾਗੀ ਅਨਹਦੁ ਵਜਿਆ ।
(ਕਾਨੜੇ ਕੀ ਵਾਰ, ਮਹਲਾ ੪)

'ਪੰਚੇ ਸ਼ਬਦ' ਅਨਾਹਦ ਬਾਜੇ, ਸੰਗੇ ਸਾਰਿੰਗ ਪਾਨੀ ।
ਕਬੀਰ ਦਾਸ ਤੇਰੀ ਆਰਤੀ ਕੀਨੀ, ਨਿਰੰਕਾਰ, ਨਿਰਬਾਨੀ ।
(ਬਿਭਾਸ, ਪ੍ਰਭਾਤੀ, ਬਾਣੀ ਭਗਤ ਕਬੀਰ ਜੀ)

'ਪੰਚ ਸਬਦ' 'ਦਰਗਹ' ਬਾਜਿਆ, ਹਰਿ ਮਿਲਿਓ ਮੰਗਲੁ ਗਾਇਓ ।੨।
(ਮਾਲੀ ਗਉੜਾ, ਮਹਲਾ ੪)

**ਨਾਮ ਨਿਰੰਜਨ**—ਗੁਰਬਾਣੀ ਅਤੇ ਭਗਤ ਬਾਣੀ ਵਿੱਚ ਨਾਮ ਨਿਰੰਜਨ 'ਪੰਚ ਸ਼ਬਦ' ਮੰਨੇ ਹਨ ।

'ਪੰਚ ਸਬਦੁ' ਵਿੱਚ 'ਸੰਖ, ਘਨ ਸ਼ਬਦ' ਸ਼ਾਮਲ ਹਨ :—

ਆਪੇ 'ਸਬਦੁ', ਆਪੇ 'ਨੀਸਾਨੁ' । ਆਪੇ ਸੁਰਤਾ; ਆਪੇ ਜਾਨ ।
ਆਪੇ ਕਰਿ ਕਰਿ ਵੇਖੈ 'ਤਾਣੁ' । ਤੂ ਦਾਤਾ 'ਨਾਮੁ ਪਰਵਾਣੁ' ।੧।
ਐਸਾ ਨਾਮੁ ਨਿਰੰਜਨ ਦੇਉ ।
(ਬਿਲਾਵਲ, ਮਹਲਾ ੧, ਘਰੁ ੧, ਚਉਪਦੇ)

ਮਸਤਕਿ ਪਦਮੁ, ਦੁਆਲੈ ਮਣੀ ।
'ਮਾਹਿ ਨਿਰੰਜਨੁ', ਤ੍ਰਿਭਵਣ ਧਣੀ ।
'ਪੰਚ ਸਬਦ' ਨਿਰਮਾਇਲ ਬਾਜੇ ।
ਢੁਲਕੇ ਚਵਰ 'ਸੰਖ ਘਨ' ਗਾਜੇ ।
(ਰਾਮਕਲੀ, ਭਗੁਤ ਬੇਣੀ ਜੀ)

ਕਾਲੇ ਕਵਲੁ, 'ਨਿਰੰਜਨੁ' ਜਾਣੈ । (ਮਾਰੂ, ਸੋਲਹੇ, ਮਹਲਾ ੧)
ਘਟ ਹੀ ਭੀਤਰਿ ਬਸੈ 'ਨਿਰੰਜਨੁ', ਤਾ ਕੋ ਮਰਮੁ ਨ ਪਾਇਆ ।੨।
(ਜੈਤਸਰੀ, ਮਹਲਾ ੯)

**ਪੰਚ ਪਰਵਾਣੁ** :— ਭਾਈ ਗੁਰਦਾਸ ਜੀ ਭੱਲੇ ਪੰਜ ਸ਼ਬਦ ਪਰਵਾਣ ਸੰਬੰਧੀ ਲਿਖਦੇ ਹਨ :—

ਪੰਜ ਸ਼ਬਦ ਪਰਵਾਣੁ ਨੀਸਾਨ ਵਜਾਇਆ

(ਵਾਰ ੨੨, ਪਉੜੀ ੫)

ਇਹ ਅਣਮੜਿਆ ਮੰਦਲੁ ਬਾਜੈ, ਹੈ।

**ਪੰਚ ਪਰਧਾਨੁ** :—ਭਾਈ ਗੁਰਦਾਸ ਜੀ ਭੱਲੇ ਲਿਖਦੇ ਹਨ :—

ਪੰਜ ਅੱਖਰ ਪਰਧਾਨ ਕਰ, ਪ੍ਰਮੇਸਰ ਹੁਇ, ਨਾਉਂ ਧਰਾਇਆ।

(ਵਾਰ ੩੯, ਪਉੜੀ ੨)

ਸੰਤ ਖਾਲਸਾ ਭਾਈ ਅਵਤਾਰ ਸਿੰਘ ਜੀ '੧ਓ ਸਤਿਨਾਮ'[1] ਪੰਜ ਅੱਖਰ ਪਰਧਾਨ ਮੰਨਦੇ ਹਨ।

**ਨੀਸਾਣੁ** :—'ਧਰਮ ਖੰਡ' ਵਿੱਚ ਲਿਖਿਆ ਹੈ ਕਿ ਪੰਚ ਸਬਦ ਪਰਵਾਣ ਨਾਮ ਸਿਮਰਣ ਵਾਲਿਆਂ ਨੂੰ 'ਨਦਰੀ ਕਰਮਿ ਨੀਸਾਣੁ ਪਵੈ ਹੈ'। 'ਨੀਸਾਣੁ' ਸ਼ਬਦ ਦੀ ਵਿਚਾਰੁ 'ਜਪੁ ਜਗਿਆਸਾ' ਵਿੱਚ ਲਿਖ ਆਏ ਹਾਂ। ਅਗੇ ਜਪੁ ਪ੍ਰਬੰਧ (ਪੰਚ ਖੰਡ ਪ੍ਰਕਰਨ) ਵਿੱਚ ਭੀ ਇਸ ਦਾ ਵਿਚਾਰ ਹੈ।

੧੬.

**ਇਕ ਕਵਾਉ** :—ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ :—

ਓਅੰਕਾਰਿ ਉਤਪਾਤੀ। ਕੀਆ ਦਿਨਸੁ ਸਭ ਰਾਤੀ।
ਵਣੁ ਤ੍ਰਿਣੁ ਤ੍ਰਿਭਵਣ ਪਾਣੀ। ਚਾਰਿ ਬੇਦ, ਚਾਰੇ ਖਾਣੀ।
ਖੰਡ ਦੀਪ ਸਭਿ ਲੋਆ। 'ਏਕ ਕਵਾਵੈ' ਤੇ ਸਭਿ ਹੋਆ।੧।

(ਮਾਰੂ, ਮਹਲਾ ੫ ਘਰੁ ੪)

ਭਾਈ ਗੁਰਦਾਸ ਜੀ ਭੱਲੇ ਭੀ ਲਿਖਦੇ ਹਨ :—

ਇਕ ਕਵਾਉ ਪਸਾਉ ਕਰ, ਨਿਰੰਕਾਰ ਅਕਾਰ ਬਣਾਯਾ।

(ਵਾਰ ੧੬, ਪਉੜੀ ੧੧)

ਇਕ ਕਵਾਉ ਪਸਾਉ ਕਰ, ਓਅੰਕਾਰ ਕੀਆ ਪਸਾਰਾ।

(ਵਾਰ ੨੬, ਪਉੜੀ ੩੫)

---

1. ਗੁਰ ਦੀਖਿਆ, ਸਫੋਟਕ ਸੰਬਾਦ, ਭਾਗ ੩, ਪੰਨਾ ੪੭।

ਇਕ ਕਵਾਉ ਪਸਾਉ ਕਰ, ਤੋਲਨ ਤੁਲਾ ਧਰਨ ਸਮਾਈ।
ਕਥਨੀ ਬਦਨੀ ਬਾਹਰਾ, ਥਕੇ, ਸ਼ਬਦ ਸੁਰਤਿ ਲਿਵਲਾਈ।
(ਵਾਰ ੭, ਪਉੜੀ ੧੬)

'ਸੱਤਿ' ਹੈ ਤੋਂ '੧' ਹਾਂ ਏਕੰਕਾਰ ਅਕਾਰ ਮੂਰਤਿ ਹੋਇਆ। ਇਕ ਹਾਂ ਤੋਂ ਓਅੰਕਾਰ ਸਬਦ ਹੋਇਆ। ਇਹ ਨਿਰੰਕਾਰ-ਏਕੰਕਾਰ-ਓਅੰਕਾਰ ਰਚਨਾਂ ਸਿੱਧਾਂਤ ਹੈ। ਉਤਪਤਿ ਪਰਲਉ ਸ਼ਬਦੇ ਹੋਵੈ। ਸਬਦੇ ਹੀ ਫਿਰਿ ਓਪਤਿ ਹੋਵੈ[1]। ਇਕ ਕਵਾਉ ਸ਼ਬਦ ਸਿੱਧਾਂਤ ਹੈ।

**ਕਲਾਮ**—ਸਭੇ ਸੁਰਤੀ, ਜੋਗ ਸਭਿ ਸਭੇ ਪੁਰਾਣ।
ਸਭੇ ਕਰਣੇ, ਤਪ ਸਭਿ, ਸਭੇ ਗੀਤ ਗਿਆਨ।
ਸਭੇ ਬੁਧੀ, ਸੁਧਿ ਸਭਿ, ਸਭਿ ਤੀਰਥ, ਸਭਿ ਥਾਨ।
ਸਭਿ ਪਾਤਿਸਾਹੀਆਂ, ਅਮਰਸਭਿ, ਸਭਿ ਖੁਸੀਆ, ਸਭਿਖਾਨ।
ਸਭੇ ਮਾਣਸ, ਦੇਵ ਸਭਿ, ਸਭਿ ਜੋਗ ਧਿਆਨ।
ਸਭੇ ਪੁਰੀਆ, ਖੰਡ ਸਭਿ, ਸਭੇ ਜੀਅ ਜਹਾਨ।
ਹੁਕਮਿ ਚਲਾਏ ਆਪਣੈ, ਕਰਮੀ **'ਵਹੈ ਕਲਾਮ'**।
ਨਾਨਕ ਸਚਾ, ਸਚਿ ਨਾਇ, ਸਚੁ ਸਭਾ ਦੀਬਾਣੁ।੨। ਮਹਲਾ ੧
(ਸਾਰੰਗ ਕੀ ਵਾਰ, ਮਹਲਾ ੪)

ਸਭੇ ਰਾਤੀ, ਸਭਿ ਦਿਹ, ਸਭਿ ਥਿਤੀ, ਸਭਿ ਵਾਰ।
ਸਭੇ ਰੁਤੀ, ਮਾਹ ਸਭਿ, ਸਭਿ ਧਰਤੀ ਸਭਿ ਭਾਰ।
ਸਭੇ ਪਾਣੀ, ਪਉਣ ਸਭਿ, ਸਭਿ ਅਗਨੀ, ਪਾਤਾਲ।
ਸਭੇ ਪੁਰੀਆ, ਖੰਡ ਸਭਿ, ਸਭਿ ਲੋਅ ਲੋਅ ਆਕਾਰ।
ਹੁਕਮੁ ਨ ਜਾਪੀ ਕੇਤੜਾ, ਕਹਿ ਨ ਸਕੀ ਕੋਈ ਕਾਰ।
ਆਖਹਿ ਥਕਹਿ ਆਖਿ ਅਖਿ, ਕਰਿ ਸਿਫਤੀ ਵੀਚਾਰ।
(ਸਲੋਕ ਮਹਲਾ ੧, ਸਾਰੰਗ ਕੀ, ਵਾਰ ਮਹਲਾ ੪)

---

1. ਮਾਝ, ਮਹਲਾ ੩।

**ਫੁਰਮਾਣੁ** :—ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ।
ਤੂੰ ਸਚਾ ਦੀਬਾਣੁ, ਹੋਰਿ ਆਵਣ ਜਾਣਿਆ।
ਸਚੁ ਜਿ ਮੰਗਹਿ ਦਾਨੁ, ਸਿ ਤੁਧੈ ਜੇਹਿਆ।
ਸਚ ਤੇਰਾ '**ਫੁਰਮਾਨੁ**' ਸਬਦੇ ਸੋਹਿਆ।
'ਮੰਨਿਐ' 'ਗਿਆਨ ਧਿਆਨ' ਤੁਧੂ ਤੇ ਪਾਇਆ।
ਕਰਮਿ ਪਵੈ ਨੀਸਾਨੁ, ਨ ਚਲੈ ਚਲਾਇਆ।
ਤੂੰ ਸਚਾ ਦਾਤਾਰੁ, ਜੋ ਤੁਧੁ ਭਾਇਆ। ਪਾਉੜੀ ੧੬।
(ਵਾਰ ਮਾਝ ਕੀ, ਤਥਾ ਸਲੋਕ ਮਹਲਾ ੧)

ਕਲਾਮ ਅਰਬੀ ਲਫ਼ਜ਼ ਹੈ। ਫੁਰਮਾਣੁ ਫ਼ਾਰਸੀ ਲਫ਼ਜ਼ ਹੈ। ਫੁਰਮਾਣੁ ਹੁਕਮੁ ਹੈ ਕਲਾਮ ਦਾ ਬਹੁ ਬਚਨ ਕਲਮਾ ਹੈ।

**ਤਿਲ** :—ਭਾਈ ਗੁਰਦਾਸ ਜੀ ਭੱਲੇ ਲਿਖਦੇ ਹਨ :—

'ਦਸਮ ਸਥਾਨ ਕੇ ਸਮਾਨ ਕਉਨ ਭਉਕਹੋ, ।੨। ੧੦। (ਕਬਿਤ ਸਵੱਯੇ)
ਚਰਮ ਦ੍ਰਿਸ਼ਟ ਸੂੰਦ ਪੇਖੈ ਦਿਬ ਦ੍ਰਿਸ਼ਟ ਕੈ
ਜਗ ਮਗ ਜੋਤਿ, 'ਉਨਮਨੀ' ਸੁਧ ਪਾਵਈ ।੧੧। (ਕਬਿਤ ਸਵੱਯੇ)
'ਦਰਸਨ' ਦੇਖਤ ਹੀ ਸੁਧ ਕੀ ਨ ਸੁਧ ਰਹੀ ।੧। ।੯। (ਕਬਿਤ ਸਵੱਯੇ)
'ਦਰਸਨ ਜੋਤਿ' ਕੋ ਉਦੋਤ, ਅਸਚਰਜੁ ਮੈ,
'ਤਾਂ ਮੈਂ ਤਿਲ ਛਬਿ' ਪਰਮਦ ਭੁਤ ਛਕਿ ਹੈ। ੧੪੦। (ਕਬਿਤ ਸਵੱਯੇ)
ਜਾਕੇ 'ਏਕ ਤਿਲ' ਕੋ ਮਹਾਤਮ ਅਗਾਧ ਬੋਧ,
ਪੂਰਨ ਬ੍ਰਹਮ ਜੋਤਿ, ਕੈਸੇ ਕਹਿ ਆਵਈ। ੨੭੦। (ਕਬਿਤ ਸਵੈਯੇ)
'ਇਕ ਤਿਲ' ਕਥਾ ਅਤਿ ਅਗਮ ਅਗਮ ਹੈ। ੧੪੧। (ਕਬਿਤ ਸਵੱਯੇ)

ਨਾਮ ਗਾਵਿਆ, ਸੁਨਿਆ, ਮੰਨਿਆ, ਅਤੇ ਮਨਿ ਭਾਉ ਕੀਤਾ ਤਾਂ 'ਤਿੱਲ' ਕਾ ਮਾਨ' ਤਾਇਆ। ਪਾਪ ਮਤੀ ਨਾਮ ਸਾਬੂਨ ਨਾਲ ਧੋਤੀ ਰੰਗੀ ਗਈ ਤਾਂ ਇਹ ਮਾਨ ਮਿਲਿਆ। ਇਕ ਤਿਲ ਨੂੰ ਕਈ 'ਨੁਕਤਾ ਸ੍ਵੈਦਾ' ਆਖਦੇ ਹਨ। ਇਕ ਤਿਲ ਪੂਰਨ ਜੋਤਿ ਦਾ ਦਰ ਹੈ।

**ਆਖਿ** :—ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਗਤ ਕਬੀਰ ਜੀ ਲਿਖਦੇ ਹਨ :—

ਹਰਿ ਨਾਮੁ ਰਸਾਇਣੁ ਸਹਿਜ ਆਥਿ ।੧। (ਬਸੰਤੁ, ਮਹਲਾ ੧)

ਆਇ ਵਿਗੂਤਾ ਜਗੁ ਜਮ ਪੰਥੁ । ਆਈ ਨ ਮੇਟਣ ਕੋ ਸਮਰਥੁ ।
ਆਥਿ ਸੈਲ ਨੀਚ ਘਰਿ ਹੋਇ । ਆਥਿ ਦੇਖਿ ਨਿਵੈ ਜਿਸੁ ਦੋਇ ।
ਆਥਿ ਹੋਇ ਤਾ ਮੁਗਧੁ ਸਿਆਨਾ । ਭਗਤਿ ਬਿਹੂਨਾ ਜਗੁ ਬਉਰਾਨਾ । ੧੪ ।
(ਰਾਮਕਲੀ, ਮਹਲਾ ੧, ਦੱਖਣੀ ਓਅੰਕਾਰੁ)

ਹੰਸੁ ਚਲੈ ਉਠਿ ਡੁਮਣੋ, ਮਾਇਆ ਭੂਲੀ ਆਥਿ । ੪੨ ।
(ਰਾਮਕਲੀ ਮਹਲਾ ੧, ਦੱਖਣੀ ਓਅੰਕਾਰੁ)

ਸਰਬੇ ਜੋਇ ਅਗਛਮੀ, ਦੂਖੁ ਘਨੇਰੋ ਆਥਿ ।
(ਮਾਰੂ ਵਾਰ, ਮਹਲਾ ੩, ਸਲੋਕ ਮਹਲਾ ੧)

ਭੂਖ ਪਿਆਸੋ ਆਥਿ, ਕਿਉ ਦਰਿ ਜਾਇਸਾ ਜੀਉ । (ਧਨਾਸਰੀ, ਮਹਲਾ ੧)
ਮੌਰੋ ਜਨਮ ਮਰਨ, ਦੁਖੁ ਆਥਿ ਧੀਰ । (ਬਸੰਤ ਬਾਣੀ ਭਗਤ ਕਬੀਰ ਜੀ)
ਆਥਿ ਦਾ ਅਰਥ ਮਾਇਆ, (ਦੌਲਤ, ਇਸਤ੍ਰੀ) ਆਦਿ ਕਰਦੇ ਹਨ ।

# ਸੋਦਰੁ ਪ੍ਰੀਦਪਕਾ

**ਜਪੁ, ਪਉੜੀ ੨੭**

ਸੋਦਰੁ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ । ਵਾਜੇ ਨਾਦ ਅਨੇਕ ਅਸੰਖਾ, ਕੇਤੇ ਵਾਵਣ ਹਾਰੇ । ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣ ਹਾਰੇ । ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ, ਗਾਵੈ ਰਾਜਾ 'ਧਰਮੁ' ਦੁਆਰੇ । ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ, ਲਿਖਿ ਲਿਖਿ ਧਰਮੁ ਵੀਚਾਰੇ । ਗਾਵਹਿ ਈਸਰੁ, ਬਰਮਾ, ਦੇਵੀ, ਸੋਹਨਿ ਸਦਾ ਸਵਾਰੇ । ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ । ਗਾਵਹਿ ਸਿਧ ਸਮਾਧੀ

**ਸੋਦਰੁ, ਰਾਗੁ ਆਸਾ, ਮਹਲਾ ੧**

ਸੋਦਰੁ ਤੇਰਾ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ । ਵਾਜੇ ਤੇਰੇ ਨਾਦ ਅਨੇਕ ਅਸੰਖਾ, ਕੇਤੇ ਤੇਰੇ ਵਾਵਣਹਾਰੇ । ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ, ਕੇਤੇ ਤੇਰੇ ਗਾਵਣਹਾਰੇ । ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ, ਗਾਵੈ ਰਾਜਾ ਧਰਮੁ ਦੁਆਰੇ । ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ, ਲਿਖਿ ਲਿਖਿ ਧਰਮੁ ਬੀਚਾਰੇ । ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ, ਸੋਹਨਿ ਤੇਰੇ ਸਦਾ ਸਵਾਰੇ । ਗਾਵਨਿ ਤੁਧਨੋ ਇੰਦ੍ਰ

**ਰਾਗੁ ਆਸਾ, ਮਹਲਾ ੧,**
**ਘਰੁ ੧, ਸੋਦਰੁ ।**

ਸੋਦਰੁ ਤੇਰਾ ਕੇਹਾ, ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ । ਵਾਜੇ ਤੇਰੇ ਨਾਦ ਅਨੇਕ ਅਸੰਖਾ, ਕੇਤੇ ਤੇਰੇ ਵਾਵਣ ਹਾਰੇ । ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ, ਕੇਤੇ ਤੇਰੇ ਗਾਵਣਹਾਰੇ । ਗਾਵਨਿ, ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ । ਗਾਵਨਿ, ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ, ਲਿਖਿ ਲਿਖਿ ਧਰਮੁ ਵੀਚਾਰੇ । ਗਾਵਨਿ, ਤੁਧਨੋ, ਈਸਰੁ ਬ੍ਰਹਮਾ ਦੇਵੀ, ਸੋਹਨਿ ਤੇਰੇ ਸਦਾ

ਅੰਦਰਿ, ਗਾਵਨਿ ਸਾਧ ਵਿਚਾਰੇ। ਗਾਵਨਿ ਜਤੀ, ਸਤੀ, ਸੰਤੋਖੀ, ਗਾਵਹਿ ਵੀਰ ਕਰਾਰੇ। ਗਾਵਨਿ ਪੰਡਿਤ, ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ। ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ। ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ। ਗਾਵਹਿ ਜੋਧ ਮਹਾਬਲ' ਸੂਰਾ, ਗਾਵਹਿ ਖਾਣੀ ਚਾਰੇ। ਗਾਵਹਿ ਖੰਡ-ਮੰਡਲ ਵਰਭੰਡਾ, ਕਰਿ ਕਰਿ ਰਖੇ ਧਾਰੇ। ਸਈ ਤੁਧਨੋ ਗਾਵਹਿ, ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ ਰਸਾਲੇ। ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ, ਨਾਨਕੁ ਕਿਆ ਵੀਚਾਰੇ। ਸੋਈ ਸੋਈ ਸਦਾ ਸਚੁ ਸਾਹਿਬੁ, ਸਾਚਾ ਸਾਚੀ ਨਾਈ। ਹੈ ਭੀ ਹੋਸੀ ਜਾਇ ਨ ਜਾਸੀ, ਰਚਨਾ ਜਿਨਿ ਰਚਾਈ।

ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ। ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ, ਗਾਵਨਿ ਤੁਧਨੋ ਸਾਧ ਬੀਚਾਰੇ। ਗਾਵਨਿ ਤੁਧਨੋ ਜਤੀ ਸਤੀ ਸੰਤੋਖੀ, ਗਾਵਨਿ ਤੁਧਨੋ ਵੀਰ ਕਰਾਰੇ। ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ, ਜੁਗੁ ਜੁਗੁ ਵੇਦਾ ਨਾਲੇ। ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ, ਸੁਰਗੁ ਮਛੁ ਪਇਆਲੇ। ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ। ਗਾਵਨਿ ਤੁਧਨੋ ਜੋਧ ਮਹਾਬਲ ਸੂਰਾ, ਗਾਵਨਿ ਤੁਧਨੋ ਖਾਣੀ ਚਾਰੇ। ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ। ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ ਰਸਾਲੇ। ਹੋਰਿ ਕੇਤੇ ਤੁਧਨੋ

ਸਵਾਰੇ। ਗਵਨਿ, ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ। ਗਾਵਨਿ, ਤੁਧਨੋ ਸਿਧ ਸਮਾਧੀ ਅੰਦਰਿ, ਗਾਵਨਿ ਤੁਧਨੋ ਸਾਧ ਬੀਚਾਰੇ। ਗਾਵਨਿ ਤੁਧਨੋ ਜਤੀ ਸਤੀ ਸੰਤੋਖੀ, ਗਾਵਨਿ ਤੁਧਨੋ ਵੀਰ ਕਰਾਰੇ॥ ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ, ਜੁਗੁ ਜੁਗੁ ਬੇਦਾ ਨਾਲੇ। ਗਾਵਨਿ ਤੁਧਨੋ ਮੋਹਣੀਆ ਮਨ ਮੋਹਨਿ ਸੁਰਗੁ ਮਛੁ ਪਇਆਲੇ। ਗਾਵਨਿ ਤੁਧਨੋ ਰਤਨ ਉਪਾਏ ਤੇਰੇ, ਅਠਸਠਿ ਤੀਰਥ ਨਾਲੇ। ਗਾਵਨਿ ਤੁਧਨੋ ਜੋਧ ਮਹਾ ਬਲ ਸੂਰਾ, ਗਾਵਨਿ ਤੁਧਨੋ ਖਾਣੀ ਚਾਰੇ। ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ, ਕਰਿ ਕਰਿ ਰਖੇ, ਤੇਰੇ ਧਾਰੇ। ਸੋਈ ਤੁਧਨੋ ਗਾਵਨਿ, ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ

ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ
ਮਾਇਆ ਜਿਨਿ ਉਪਾਈ। ਕਰਿ ਕਰਿ
ਵੇਖੈ ਕੀਤਾ ਆਪਣਾ ਜਿਵ ਤਿਸ ਦੀ
ਵਡਿਆਈ। ਜੋ ਤਿਸੁ ਭਾਵੈ ਸੋਈ
ਕਰਸੀ, ਹੁਕਮੁ ਨ ਕਰਣਾ ਜਾਈ। ਸੋ
ਪਾਤਿਸਾਹੁ ਸਾਹਾ ਪਾਤਿਸਾਹਿਬੁ, ਨਾਨਕ
ਰਹਣੁ ਰਜਾਈ। ੨੭।

ਗਾਵਨਿ, ਸੇ ਸੇ ਚਿਤਿ ਨ ਆਵਨਿ
ਨਾਨਕੁ ਕਿਆ ਬੀਚਾਰੇ। ਸੋਚੀ ਸੋਈ
ਸਦਾ ਸਚੁ ਸਾਹਿਬੁ, ਸਾਚਾ ਸਾਚੀ
ਨਾਈ। ਹੈ ਭੀ ਹੋਸੀ ਜਾਇ
ਨ ਜਾਸੀ, ਰਚਨਾ ਜਿਨਿ ਰਚਾਈ।
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ
ਮਾਇਆ ਜਿਨਿ ਉਪਾਈ। ਕਰਿ
ਕਰਿ ਦੇਖੈ ਕੀਤਾ ਆਪਣਾ ਜਿਉ
ਤਿਸਦੀ ਵਡਿਆਈ। ਜੋ ਤਿਸੁ ਭਾਵੈ
ਸੋਈ ਕਰਸੀ, ਫਿਰਿ ਹੁਕਮੁ ਨ
ਕਰਣਾ ਜਾਈ। ਸੋ ਪਾਤਿਸਾਹੁ ਸਾਹਾ
ਪਾਤਿਸਾਹਿਬੁ, ਨਾਨਕ ਰਹਣੁ
ਰਜਾਈ। ੧।

ਰਸਾਲ। ਹੋਰਿ ਕੇਤੇ ਤੁਧਨੋ ਗਾਵਨਿ
ਸੇ ਮੈ ਚਿਤਿ ਨ ਆਵਨਿ, ਨਾਨਕੁ
ਕਿਆ ਬੀਚਾਰੇ। ਸੋਈ ਸੋਈ ਸਦਾ
ਸਚੁ ਸਾਹਿਬੁ, ਸਾਚਾ ਸਾਚੀ ਨਾਈ।
ਹੈ ਭੀ ਹੋਸੀ ਜਾਇ ਨ ਜਾਸੀ,
ਰਚਨਾ ਜਿਨਿ ਰਚਾਈ। ਰੰਗੀ ਰੰਗੀ
ਭਾਤੀ ਜਿਨਸੀ ਮਾਇਆ, ਜਿਨਿ
ਉਪਾਈ। ਕਰਿ ਕਰਿ ਦੇਖੈ ਕੀਤਾ
ਆਪਣਾ ਜਿਉ ਤਿਸਦੀ ਵਡਿਆਈ।
ਜੋ ਤਿਸੁ ਭਾਵੈ ਸੋਈ ਕਰਸੀ,
ਫਿਰਿ ਹੁਕਮੁ ਨ ਕਰਣਾ ਜਾਈ। ਸੋ
ਪਾਤਿਸਾਹੁ ਸਾਹਾ ਪਾਤਿਸਾਹਿਬੁ,
ਨਾਨਕ ਰਹਣੁ ਰਜਾਈ। ੧। ੧।

**ਸੋਦਰੁ ਉਥਾਨਕਾ**—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਚਲਿਤ ਪ੍ਰਮਾਣੀਕ ਬੀੜ ਵਿੱਚ ਸੋਦਰੁ ਬਾਣੀ ਦੇ **ਤਿੰਨ** ਪਾਠਾਂਤਰ ਮਿਲਦੇ ਹਨ। ਦੇਖੋ ਨਕਸ਼ਾ ਸੋਦਰੁ ਪ੍ਰਦੀਪਕਾ,

(੧) ਜਪੁ ਨੀਸਾਣੁ, ਪਉੜੀ ੨੭,

(੨) ਸੋਦਰੁ, ਮਹਲਾ ੧, ਅਤੇ

(੩) ਰਾਗੁ ਆਸਾ, ਮਹਲਾ ੧, ਘਰੁ ੧, ਸੋਦਰੁ।

ਸ੍ਰੀਮਾਨ ਭਾਈ ਮਨੀ ਸਿੰਘ ਜੀ, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ 'ਟੁਬੀ ਦੀ ਸਾਖੀ' ਵਿੱਚ ਲਿਖਦੇ ਹਨ :—

"ਬਾਬਾ ਝਲਾਘੇ ਹੀ ਟਹਿਲੀਏ ਨੂੰ ਨਾਲ ਲੈ ਕੇ ਵੇਈਂ ਤੇ ਇਸ਼ਨਾਨ ਕਰਨ ਆਇਆ ਅਰ ਬਸਤ੍ਰ ਉਤਾਰਕੇ ਟਹਿਲੀਏ ਨੂੰ ਦਿੱਤੇ ਅਤੇ ਆਪ ਟੁੱਬੀ ਮਾਰੀ ਤਾਂ ਵਿਚੇ ਹੀ 'ਨਿਰੰਕਾਰ ਕੇ ਦੇਸ' ਨੂੰ ਚਲਿਆ ਗਿਆ। ਤਾਂ ਦੁਇ ਪਹਿਰ ਤੀਕ ਬੈਠ ਬੈਠਕੇ ਟਹਿਲੀਆ ਬਸਤਰ ਘਰ ਲੈ ਆਇਆ। ਤਾਂ ਉਸ ਨੇ ਆਖਿਆ ਕਿ ਬਾਬਾ ਵੇਈਂ ਦੇ ਵਿੱਚ ਇਸ਼ਨਾਨ ਕਰਨ ਨੂੰ ਵੜਿਆ ਸੀ ਅਰ ਫੇਰ ਨਹੀਂ ਨਿਕਲਿਆ। ਤਾ ਖਾਨ[1] ਉਥੇ 'ਮਹਾ ਜਾਲ' ਲੈ ਕੈ ਗਇਆ। ਅਰ ਸਾਰੇ ਸੋਧ ਸਾਧਕੇ ਰਾਤ ਨੂੰ ਘਰ ਆਇਆ। ਤਾਂ ਫਿਰ ਸੱਭੇ ਲੱਗੇ ਅਫ਼ਸੋਸ ਕਰਨ। ਤਾਂ 'ਅਠਵੇਂ ਦਿਨ' ਬਾਬਾ ਫੇਰ ਉਸੇ ਹੀ ਘਾਟੋਂ[2] ਨਿਕਲਿਆ ਅਰ ਵਿਚ ਹੀ 'ਨਿਰੰਕਾਰ' ਨਾਲ 'ਸੋਦਰ ਦੀ ਗੋਸਟ' ਕਰ ਆਇਆ।" (ਪੰਨਾ ੧੧੭)

ਸ੍ਰੀ ਮਾਨ ਗਿਆਨੀ ਬਦਨ ਸਿੰਘ ਜੀ ਸ਼ੇਖਾਂ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਸਟੀਕ (ਫਰੀਦ ਕੋਟ ਵਾਲਾ) ਜਿਲਦ ੧ ਅਤੇ ੨ ਵਿੱਚ ਲਿਖਦੇ ਹਨ :—

(ੳ) "ਏਹ ਸੋਦਰੁ ਦਾ ਸ਼ਬਦ ਜਬ ਸਚ ਖੰਡ ਮੇਂ ਗਏ ਹੈਂ ਤਬ **'ਬਿਸਨੂ ਦੇ ਹਜ਼ੂਰ'**" ਉਚਾਰਨ ਕੀਆ ਹੈ, ਥੋੜੇ ਮਾਤ੍ਰ ਜਪੁਜੀ ਵਾਲੇ ਸੋਦਰ ਸੇ ਭੇਦ ਹੈ। ਕੋਈ ਕਹਿਤੇ ਹੈ, ਵੇਈਂ ਸੇ ਨਿਕਲ ਕਰ 'ਬੀਬੀ ਨਾਨਕੀ' ਕੋ ਸੁਨਾਇਆ। ਸੋਈ ਈਹਾਂ ਹੈ।" (ਪੰਨਾ ੧, ਜਿਲਦ ੨)

---

1. ਦੌਨ ਖ਼ਾ ਤਲ। 2. ਸੰਤ ਘਾਟ, ਸੁਲਤਾਨਪੁਰ।

ਇਹ ਰਾਗ ਆਸਾ ਮਹਲਾ ੧ ਘਰੁ ੧ ਸੋਦਰੁ ਦੀ ਉਥਾਨਕਾ ਹੈ ।

(ਅ) '੨੭ ਪਉੜੀ ਪ੍ਰਮੇਸੁਰ ਆਗੇ ਸਨਮੁਖ ਬੇਨਤੀ ਸਿੱਧੋਂ ਕੋ ਉੱਤਰ ਉਚਾਰਨ ਕਰਤੇ ਹੈਂ ।' (ਜਿਲਦ ੧, ਪੰਨਾ ੩੭)

(ੲ) ਸੋਦਰ ਕੋਈ ਕੋਈ ਅੱਖਰ ਕਾ ਪਾਠ ਭੇਦੁ ਹੈ । ਉਥਾਨਕਾ ਇਸ ਕੀ ਅਲੱਗ ਕਥਨ ਕਰਤੇ ਹੈਂ ਕਿ ਜਬ 'ਧ੍ਰੂ ਲੋਕ ਸੇ ਆਗੈ ਬੈਕੁੰਠ ਲੋਕ' ਮੈ ਗਏ ਹੈਂ, ਤਬ ਏਹੁ ਸਬਦੁ 'ਭਗਵੰਤ' ਕੇ ਸਨਮੁਖ ਉਚਾਰਨ ਕੀਆ ਹੈ ।'

ਵਾ, ਜਬ 'ਬੀਬੀ ਨਾਨਕੀ' ਜੀ ਨੇ ਸੁਲਤਾਨਪੁਰਿ ਮੇਂ ਪੂਛਾ ਹੈ, ਕਿ ਭਾਈ ਜੀ, ਆਪ ਜੋ 'ਸੇਖ ਸਾਈ' ਪਾਸ ਗਏ ਸੇ, ਸੋ ਉਹਾਂ ਕੈਸਾ ਘਰੁ ਦਰੁ ਦੇਖਾ । ਤਬ 'ਬੀਬੀ ਜੀ' ਕੋ 'ਜਪੁ ਜੀ ਕਾ ਸੋਦਰੁ' ਸੁਨਾਇਆ ਹੈ । ਇਸ ਸੇ ਕੁਛ ਪਾਠਾਂਤਰ ਰਖ ਦੀਆ ਹੈ । ਸੋ ਈਹਾਂ ਸਨਮੁਖ ਬੇਨਤੀ ਮੈ ਲਗਾਵਨਾਂ ।

ਵਾ, 'ਕੋਈਕ ਮਹਾਤਮਾ' ਐਸੇ ਭੀ ਕਹਿਤੇ ਹੈਂ ਕਿ 'ਜਪੁ ਜੀ ਕਾ ਸੋਦਰੁ' ਬੀਬੀ ਜੀ ਕੇ ਪ੍ਰਸ਼ਨ ਕਾ ਉੱਤਰ ਦੀਆ ਹੈ । ਅਰੁ 'ਰਹਿਰਾਸ ਕਾ ਸੋਦਰੁ' ਸਿਧੋਂ ਕੇ ਪ੍ਰਸ਼ਨ ਕਾ ਉਤਰੁ ਦੀਆ ਹੈ ਔਰ 'ਆਸਾ ਕਾ ਸੋਦਰੁ' ਸਚਖੰਡ ਧ੍ਰੂ ਲੋਕ ਸੇ ਊਪਰ ਜਾਕਰ ਕਥਨੁ ਕੀਆ ਹੈ ।

'ਵਾਸਤਵ' ਮੇਂ ਦੋ ਹੀ ਸੋਦਰ ਹੈਂ । ਏਕ ਜਪੁ ਜੀ ਕਾ ਔਰ ਏਕ ਆਸਾ ਰਾਗ ਕਾ । ਔਰ ਆਸਾ ਰਾਗ ਕਾ ਹੀ ਰਹਿਰਾਸ ਮੇਂ ਲਿਖਿਆ ਹੈ । ਕੋਈ ਔਰ ਤੀਸਰਾ ਨਹੀਂ[1] ।

ਸ੍ਰੀਮਾਨ ਗਿਆਨੀ ਗਿਆਨ ਸਿੰਘ ਜੀ 'ਕਈ ਹੋਰ ਸ਼ਬਦ' ਭੀ ਵੇਈਂ ਵਿੱਚ ਉਚਾਰਨ ਕਰਨਾ ਲਿਖਦੇ ਹਨ । ਦੇਖੋ ਤਵਾਰੀਖ ਗੁਰੂ ਖਾਲਸਾ, ਹਿੱਸਾ ੧, ਨੰਬਰ ੧, ਪੰਨਾ ੧੧੦—੧੧੬ ।

**ਸੋਦਰੁ ਉਥਾਨਕਾ ਬੀਚਾਰੁ**—ਵਾਸਤਵ ਵਿੱਚ ਸੋਦਰ ਕਿੰਨੇ ਹਨ ਅਤੇ ਲਗ ਮਾਤ੍ਰ ਭੇਦ ਕੀ ਹਨ, ਵੀਚਾਰਨ ਲਈ ਅਸਾਂ ਸੋਦਰੁ ਦੇ ਤਿੰਨੇ ਪਾਠ ਉਪਰ 'ਸੋਦਰੁ ਪਰਦੀਪਕਾ' ਨਕਸ਼ੇ ਵਿੱਚ ਲਿਖ ਦਿੱਤੇ ਹਨ । ਪੰਥ ਤੇ ਪਾਠਕ ਆਪ ਟਾਕਰਾ ਕਰਕੇ ਦੇਖ ਲੈਣ । ਸੋਦਰੁ, ਰਾਗ ਆਸਾ, ਘਰ ੧, ਵਿੱਚ ਲਿਖਿਆ ਹੈ ਕਿ ਜਪੁ ਵਾਰੁ ਧੁਨੀ ਵਿਚ ? ਤੇਰੇ ਤੇਰਾ ਤੁਹਨੋ ਤੁਧਨੋ

1. ਉਥਾਨਕਾ, ਰਹਿਰਾਸ, ਜਿਲਦ ੧, ਪੰਨਾ ੫੭.

ਵਧਾਏ ਕਿ ਘਟਾਏ ? ਅਸਲ ਸੋਦਰੁ ਦਾ ਉਚਾਰ ਸੁਲਤਾਨਪੁਰ ਵੇਈਂ ਟੁਭੀ ਵੇਲੇ ਹੋਇਆ ਕਿ ਸੁਮੇਰ ਪਰਬਤ ਉਪਰ ? ਜੇ ਸੁਲਤਾਨਪੁਰ ਹੋਇਆ, ਤਾਂ ਜਪੁ ਬਾਣੀ ਸੰਗ੍ਰਹੀਤ ਬਾਣੀ ਹੈ। ਕੀ ਗੁਰਮਤਿ ਵਿੱਚ[1] ਨਿਰੰਕਾਰ ਭਗਵੰਤ, ਸੇਖ ਸਾਈਂ ਅਤੇ ਬਿਸਨੂੰ[2] ਇਕ ਵਿਯਕਤੀ ਹੀ ਹਨ ? ਕੀ 'ਨਿਰੰਕਾਰ ਦੇ ਦੇਸ' 'ਸਚ ਖੰਡ' ਧ੍ਰੂ ਲੋਕ ਸੇ ਊਪਰ ਅਤੇ ਧ੍ਰੂ ਲੋਕ ਸੇ ਆਗੇ ਬੈਕੁੰਠ[3] ਲੋਕ' ਇਕ ਹੀ ਅਸਥਾਨ ਦੇ ਨਾਉਂ ਹਨ ? ਕੀ ਅਸਥਾਨ ਅਤੇ ਅਤੇ ਵਿਯਕਤੀ ਭੇਦ ਨਾਲ ਪਾਠਾਂਤਰ ਭੇਦ ਦਾ ਕਾਰਨ ਨਿਰਨਾ ਹੁੰਦਾ ਹੈ ? ਨਿਰੰਕਾਰ, ਬੀਬੀ ਨਾਨਕੀ ਅਤੇ ਸਿੱਧ, "ਕੋਈ ਕੋਈ ਮਹਾਤਮਾ" ਭਿੰਨ ਭਿੰਨ ਕਿਸ ਆਧਾਰ ਤੇ ਕਹਿੰਦੇ ਹਨ ? ਸਤਿਗੁਰੂ ਜੀ ਤਾਂ ਫੁਰਮਾਂਦੇ ਹਨ :—
ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ[4]। ਬੀਬੀ ਨਾਨਕੀ ਅਤੇ ਸਿੱਧਾਂ ਨੂੰ ਜਿਉਂ ਕਾ ਤਿਉ ਸੋਦਰ ਕਿਉਂ ਨਾ ਸੁਣਾਇਆ ? ਗੁਰ ਅਵਤਾਰ ਤਾਂ "ਗੁਰ" ਗੁਣ ਦਾ ਅਵਤਾਰ ਹੈ। ਰਜੋ ਗੁਣ, ਤਮੋ ਗੁਣ, ਅਤੇ ਸਤੋ ਗੁਣ ਦੇ ਅਵਤਾਰ ਬਚਿੱਤ੍ਰ ਨਾਟਕ ਗ੍ਰੰਥ ਵਿੱਚ ਲਿਖੇ ਹੋਏ ਹਨ।

**ਸੋਦਰੁ ਪਾਠ ਕਾਲ** :— ਭਾਈ ਗੁਰਦਾਸ ਜੀ ਭੱਲੇ ਲਿਖਦੇ ਹਨ :—

ਸੋਦਰੁ, ਆਰਤੀ, ਗਾਵੀਐ। (ਵਾਰ ੧, ਪਉੜੀ ੩੮)

ਸੰਝੈ ਸੋਦਰੁ ਗਾਵਣਾ,। (ਵਾਰ ੬, ਪਉੜੀ ੩)

ਸਿੱਖ ਨਿਤਨੇਮ ਵਿੱਚ ਸੋਦਰੁ ਸੁਬਹ ਸ਼ਾਮ ਦੋ ਵੇਲੇ ਪੜ੍ਹਦੇ ਹਨ।

### ੨੭.

**ਗੁਰ ਬਿਲਾਸ ਪਤਸ਼ਾਹੀ** ੧੦ :—ਸ੍ਰੀ ਮਾਨ ਭਾਈ ਸੁਖਾ ਸਿੰਘ ਜੀ

---

1. ਸਚਖੰਡ ਵਸੈ ਨਿਰੰਕਾਰ। (ਜਪੁ)
2. ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖ ਧਾਰੀ।
   ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ (ਮਾਰੂ, ਮਹਲਾ ੧)
3. ਬੈਕੁੰਠ ਨਗਰੁ ਜਹਾ ਸੰਤ ਵਾਸਾ। (ਸੂਹੀ ਮਹਲਾ ੫)
   ਸਾਧ ਸੰਗਤਿ ਬੈਕੁੰਠ ਆਹਿ। (ਗਉੜੀ ਭਗਤ ਕਬੀਰ ਜੀ) (ਭੈਰਉ ਭਗਤ ਕਬੀਰ ਜੀ)
4. ਆਸਾ, ਮਹਲਾ ੫।

ਗੁਰ ਬਿਲਾਸ ਪਾਤਸ਼ਾਹੀ ੧੦, ਅਧਿਆਇ ੧, ਵਿਚ ਲਿਖਦੇ ਹੈਨ :—

ਚੌਪਈ,

'ਗੁਰਮੁਖਿ' ਸਿਧ ਮਿਲੈ ਜੋ 'ਪਿਆਰੇ' । ਤਬ ਯਹਿ ਭੇਦ ਸੁ ਜਾਨੈ ਸਾਰੇ ।੧੯।
ਔਰ ਕਥਾ ਅਦਭੁਤ ਇਕ ਸੁਨੀ । 'ਗੁਰਮੁਖ' ਬਚੇ 'ਅਨਹਦ ਧੁਨੀ' ।੧੨।
ਨਵ ਗ੍ਰਿਹ ਜੀਤ, 'ਦਸਮ' ਮਹਿ ਧਸੇ । 'ਸਚ ਖੰਡ' ਆਸਨ ਰਸ ਬਸੇ ।
ਮਨ ਮਨਸਾ ਜਿਨ ਰਿਖੀ ਸਹਾਰੀ । ਬਸੇ 'ਮਹਲ' ਨਿਜ ਊਚ ਅਟਾਰੀ ।੧੩।

ਦਸਮ ਦੁਆਰ, ਸਚਖੰਡ, ਅਤੇ ਮਹਲ ਦਾ ਭੇਦ ਗੁਰਮੁਖਿ ਪਿਆਰੇ ਦਸਦੇ ਸਨ ।

**ਸੋਦਰੁ** :—ਗੁਰਬਾਣੀ ਵਿੱਚ ਲਿਖਿਆ ਹੈ :—

ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ, ਦਰਾ ਭੀਤਰਿ ਦਰੁ ਕਵਨ ਲਹੈ ।
ਜਿਤੁ 'ਦਰਿ' ਕਾਰਣਿ ਫਿਰਾ 'ਉਦਾਸੀ' 'ਸੋਦਰੁ' ਕੋਈ ਆਇ ਕਹੈ ।
(ਰਾਮਕਲੀ, ਮਹਲਾ ੧, ਘਰੁ, ਚਉਪਦੇ)

ਕਰਮੀ ਕਰਮੀ ਵੀਚਾਰ ਧਰਮ ਖੰਡ ਵਿਚ ਹੁੰਦੀ ਹੈ । 'ਜਮਦਰ' ਸਜ਼ਾ ਮਿਲਦੀ ਹੈ । ਧਰਮ ਖੰਡ ਦਾ ਦੂਜਾ ਧਰਮੁ ਨਦਰੀ ਕਰਮੀ ਨੀਸਾਣੁ ਪੈਣਾ ਹੈ । ਇਹ 'ਨੀਸਾਣੁ' ਸਚਖੰਡ ਦਾ ਦਰਿ ਹੈ । 'ਪਹਿਲਾਂ ਬਾਬੇ ਪਾਯਾ ਬਖਸ਼ ਦਰ'[1]

**ਸੋਘਰੁ** :—ਗੁਰਬਾਣੀ ਵਿੱਚ ਲਿਖਿਆ ਹੈ :—

ਅਖੀ ਮੀਟਿ ਚਲਿਆ ਅੰਧਿਆਰਾ, "ਘਰੁ, ਦਰੁ," ਦਿਸੈ ਨ ਭਾਈ ।
(ਸੋਰਠਿ, ਮਹਲਾ ੧ ਚਉਤੁਕੇ)

ਚਲਦਿਆਂ 'ਘਰੁ ਦਰੁ' ਨਦਰਿ ਨ ਆਵੇ, "ਜਮਦਰਿ ਬਾਧਾ ਦੁਖੁ ਪਾਇਦਾ ।
(ਮਾਰੂ, ਸੋਲਹੇ, ਮਹਲਾ ੩)

ਹਰਖ ਅਨੰਦ ਸੋਗ ਨਹੀ ਬੀਆ । '**ਸੋ ਘਰੁ**' ਗੁਰਿ ਨਾਨਕ ਕਉ ਦੀਆ ।
(ਗਉੜੀ, ਮਹਲਾ ੫)

**ਦਰੁ, ਘਰੁ, ਮਹਲੁ** ;—ਗੁਰਬਾਣੀ ਵਿੱਚ ਲਿਖਿਆ ਹੈ :—

---

1 ਵਾਰ ੧ ਪਉੜੀ ੨੪, ਭਾਈ ਗੁਰਦਾਸ ਜੀ ਭੱਲਾ ।

ਦਰੁ, ਘਰੁ, ਮਹਲੁ, ਠਉਰੁ ਕੈਸੇ ਪਾਵੈ ।

(ਬਿਲਾਵਲ, ਮਹਲਾ ੩, ਅਸਟਪਦੀ, ਘਰੁ ੧੦)

ਵਰੁ, ਘਰੁ, ਦਰੁ, ਦਰਸਨੁ ਨਹੀ ਜਾਤਾ, । (ਸੂਹੀ, ਛੰਤ ਮਹਲਾ ੧, ਘਰੁ ੧)

ਘਰੁ, ਦਰੁ, ਮਹਲੁ, ਸਤਿਗੁਰੂ ਦਿਖਾਇਆ, ਰੰਗ[1] ਸਿਉ ਰਲੀਆ ਮਾਣੈ ।

(ਭੈਰਉ, ਮਹਲਾ ੩)

ਮਹਲ ਅੰਦਰ ਧਨ ਪਰਖ ਮੇਲ ਹੁੰਦਾ ਹੈ ।

"ਜੇ ਧਨ ਖਸਮੈ ਚਲੈ ਰਜਾਈ । ਦਰਿ ਘਰਿ ਸੋਭਾ ਮਹਲਿ ਬੁਲਾਈ ।

(ਸਲੋਕ ਮਹਲਾ ੩, ਸਿਰੀ ਰਾਗ ਕੀ ਵਾਰ, ਮਹਲਾ ੪)

੨੮.

**ਮਨੁ ਜੀਤੈ, ਜਗੁ ਜੀਤ** :—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਅਤੇ ਵਾਰਾਂ ਭਾਈ ਗੁਰਦਾਸ ਜੀ ਭੱਲੇ ਵਿੱਚ ਲਿਖਿਆ ਹੈ :—

'ਮਨੁ ਜੀਤੇ ਜਗੁ ਜੀਤਿਆ', ਜਾਤੇ ਬਿਖਿਆ ਤੇ ਹੋਇ ਉਦਾਸੁ ।

(ਮਾਰੂ, ਭਗਤ ਕਬੀਰ ਜੀ)

'ਮਨ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ' । ੧੦ ।

(ਥਿਤੀ, ਗਉੜੀ, ਮਹਲਾ ੫, ਸਲੋਕ)

'ਅੰਦਰਹੁ ਕਪਟ ਵਿਕਾਰੁ ਗਇਆ, ਮਨੁ ਸਹਜੇ ਜਿਤਾ ।'

(ਗੂਜਰੀ ਕੀ ਵਾਰ, ਮਹਲਾ ੩, ਪਉੜੀ ੯)

'ਨਾਮੁ ਧਿਆਵਹਿ ਸੇ ਜਿਣਿ ਚਲੇ...'

(ਸੂਹੀ, ਮਹਲਾ ੫, ਅਸਟਪਦੀਆ, ਘਰੁ ੯)

ਜਿਨ 'ਗੁਰ ਪਰਸਾਦੀ' ਮਨੁ ਜੀਤਿਆ, ਜਗੁ ਤਿਨਹਿ ਜਿਤਾਨਾ' ।

(ਵਾਰ ਮਾਰੂ, ਸਹਲਾ ੩, ਪਉੜੀ ੮)

'ਗੁਰ ਪ੍ਰਸਾਦਿ ਨਾਨਕ ਜਗੁ ਜੀਤਿਓ, ਬਹੁਰਿ ਨ ਆਵਹਿ ਜਾਹਿ' । ੨ ।

(ਸਾਰੰਗ, ਮਹਲਾ ੫)

---

1 ਮਹਲੀ ਮਹਲਿ ਬੁਲਾਈਐ, ਸੋ ਪਿਰੁ ਰਾਵੈ 'ਰੰਗਿ' ।

(ਸਿਰੀ ਰਾਗ, ਮਹਲਾ ੧, ਅਸਟਪਦੀਆ)

'ਗੁਰਮੁਖਿ ਜਿਤਾ, ਮਨਮੁਖਿ ਹਾਰਿਆ' ।੧੭। (ਗਉੜੀ ਕੀ ਵਾਰ, ਮਹਲਾ ੪)
'ਮਨਮੁਖਿ ਹਾਰ, ਗੁਰਮੁਖ ਸਦ ਜੀਤਿ' (ਗੋਂਡ, ਮਹਲਾ ੫)
'ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ, ਮਨੁ ਜਿਣੈ ਗੁਰਮੁਖਿ ਜੀਤਿਆ ।'
(ਵਡਹੰਸ, ਮਹਲਾ ੪, ਘੋੜੀਆਂ)

ਗੁਰਮੁਖਿ ਮਨੁ ਜੀਤਾ 'ਹਉਮੈ ਮਾਰਿ ।' । ੭੧ ।
(ਰਾਮਕਲੀ, ਮਹਲਾ ੧, ਸਿਧ ਗੋਸਟਿ)

'ਮਨਮੁਖਿ ਮੰਨ ਅਜਿਤੁ ਹੈ...' (ਸਲੋਕ ਮਹਲਾ ੩, ਵਾਰ ਸੋਰਠਿ, ਮਹਲਾ ੪)
'ਮਨ ਜੀਤੈ ਜਗ ਜਿਣ ਲਇਆ ।'
(ਵਾਰ ੨੯, ਪਉੜੀ ੨, ਭਾਈ ਗੁਰਦਾਸ ਜੀ ਭੱਲਾ)

ਗੁਰਮੁਖ ਨੇ 'ਗੁਰਪ੍ਰਸਾਦਿ' 'ਨਾਮ ਧਿਆਇਆ' ਤਾਂ ਮਨ (ਜਗੁ) ਜਿਤਿਆ ।

੨੯.

**ਸੰਜੋਗੁ ਵਿਜੋਗੁ**—ਗੁਰਬਾਣੀ ਵਿੱਚ ਲਿਖਿਆ ਹੈ :—

ਸੰਜੋਗ ਵਿਜੋਗ ਉਪਾਇਓਨੁ, 'ਸ੍ਰਿਸਟਿ' ਕਾ ਮੂਲੁ ਰਚਾਇਆ । ੨ ।
(ਗੂਜਰੀ ਕੀ ਵਾਰ, ਮਹਲਾ ੩)

ਸੰਜੋਗੁ ਵਿਜੋਗੁ ਪ੍ਰਭਿ ਕੀਏ । 'ਸ੍ਰਿਸਟੀ' ਉਪਾਇ ਦੁਖਾ ਸੁਖ ਦੀਏ । ੮ ।
(ਮਾਰੂ ਸੋਲਹੇ, ਮਹਲਾ ੧)

ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ । (ਮਾਰੂ, ਸੋਲਹੇ, ਮਹਲਾ ੩)
ਸੰਜੋਗੁ ਵਿਜੋਗੁ ਧੁਰਹੁ ਹੀ ਹੂਆ । (ਮਾਰੂ, ਅੰਜੁਲੀ, ਮਹਲਾ ੫, ਘਰੁ ੭)
'ਜਗੁ' ਸੁਪਨਾ ਬਾਜ਼ੀ ਬਨੀ, ਖਿਨ ਮਹਿ ਖੇਲੁ ਖੇਲਾਇ ।
ਸੰਜੋਗੀ ਮਿਲਿ ਏਕ ਸੇ, ਵਿਜੋਗੀ ਉਠਿ ਜਾਇ । (ਸਿਰੀ ਰਾਗ, ਮਹਲਾ ੧)
ਸੰਜੋਗੀ ਮੇਲਾਵੜਾ, ਇਨਿ 'ਤਨਿ' ਕੀਤੇ ਭੋਗ ।
ਵਿਜੋਗੀ ਮਿਲਿ ਵਿਛੁੜੇ, ਨਾਨਕ 'ਭੀ' ਸੰਜੋਗ ।
(ਮਾਰੂ, ਮਹਲਾ ੧, ਘਰੁ ੧, ਚਉਪਦੇ)

ਵਿਜੋਗੀ ਮਿਲਿ ਵਿਛੁੜਿਆ, ਸੰਜੋਗੀ ਮੇਲੁ । ੨ ।
(ਆਸਾ, ਮਹਲਾ ੪, ਘਰੁ ੨)

ਸਾਹਾ ਸੰਜੋਗੁ, ਵੀਆਹੁ ਵਿਜੋਗੁ । (ਗਉੜੀ ਮਹਲਾ ੧)

ਉਦਕਰਖ-ਆਕਰਖ, ਉਤਪਤੀ-ਪਰਲੈ, ਜਨਮ-ਮਰਨ, ਮਿਲਨਾ-ਵਿਛੜਨਾ, ਸਾਹਾ-ਵੀਆਹੁ, ਸਭ ਸੰਜੋਗੁ ਵਿਜੋਗੁ ਦੀ ਕਾਰ ਹਨ। ਆਕਾਰ ਅਤੇ ਜੀਅ ਦੋਨੋਂ ਸੰਜੋਗ ਵਿਜੋਗੁ ਅੰਦਰ ਹਨ।

੩੫.

**ਨਾਦ ਬਿਨੋਦ ਕੋਡ ਅਨੰਦੁ**—ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ :—

ਨਾਦ ਬਿਨੋਦ ਅਨੰਦੁ ਕੋਡ,[1] ਪ੍ਰਿਅ ਪ੍ਰੀਤਮ ਸੰਗਿ ਬਨੇ।
ਮਨ ਬਾਂਛਤ ਫਲ ਪਾਇਆ, ਹਰਿ ਨਾਨਕ 'ਨਾਮ' ਭਨੇ। ੨।

(ਰਾਮਕਲੀ, ਮਹਲਾ ੫, ਰੁਤੀ ਸਲੋਕੁ)

ਨਾਦ ਬਿਨੋਦ ਕੋਡ ਆਨੰਦਾ, ਸਹਿਜੇ ਸਹਜਿ ਸਮਾਇਓ। (ਸਾਰੰਗ, ਮਹਲਾ ੫)

ਆਨਦ ਰੰਗ, ਬਿਨੋਦ, ਹਮਾਰੈ। (ਕਾਨੜਾ, ਮਹਲਾ ੫)

ਗੁਨ ਨਾਦ ਧੁਨਿ ਅਨੰਦ ਬੇਦ। ਕਥਤ ਸੁਨਤ ਮੁਨਿ ਜਨਾ ਮਿਲਿ 'ਸੰਤ ਮੰਡਲੀ'

(ਕਲਿਆਨ, ਮਹਲਾ ੫, ਘਰੁ ੨)

ਤਹ ਅਨਦ ਬਿਨੋਦ ਸਦਾ ਅਨਹਦ ਝਣਕਾਰੋ ਰਾਮ।
ਮਿਲਿ ਗਾਵਹਿ 'ਸੰਤ ਜਨਾ' ਪ੍ਰਭ ਕਾ ਜੈਕਾਰੋ ਰਾਮ।

(ਬਿਹਾਗੜਾ, ਮਹਲਾ ੫, ਘਰੁ ੨)

ਤਿਤਿ ਗ੍ਰਿਹਿ ਸੋਹਿਲੜੇ ਕੋਡ, ਅਨੰਦਾ। (ਬਿਹਾਗੜਾ, ਮਹਲਾ ੫, ਘਰੁ ੨)

ਸੂਖ ਸਹਜ ਨਾਨਕ 'ਆਨੰਦ' ਤਾਕੈ ਪੂਰਨ 'ਨਾਦ'। (ਬਿਲਾਵਲ,ਮਹਲਾ ੫)

ਗਿਆਨ ਖੰਡ ਵਿਚ 'ਸੰਤ ਮੰਡਲੀ' 'ਨਾਦ ਬਿਨੋਦ ਕੋਡ ਅਨੰਦ' ਅਨਹਤ ਝੁਣਕਾਰ ਕਰਦੀ ਹੈ।

੩੬.

**ਰਾਗ**—'ਰਾਗਾਂ' ਪ੍ਰਥਾਇ ਗੁਰਬਾਣੀ ਵਿੱਚ ਲਿਖਿਆ ਹੈ :—

ਧੰਨੁ 'ਸੁ ਰਾਗ' ਸੁ ਰੰਗੜੇ' ਆਲਾਪਤ ਸਭ ਤਿਖ ਜਾਇ।

(ਰਾਮਕਲੀ ਕੀ ਵਾਰ, ਮਹਲਾ ੫)

---

1. ਪ੍ਰਿਆ ਕੀ ਸੋਭ ਸੁਹਾਵਨੀ ਨੀਕੀ (ਮਲਾਰ, ਮਹਲਾ ੫)

ਰਾਗਾ ਵਿਚਿ ਸ੍ਰੀ ਰਾਗੁ ਹੈ, ਜੇ ਸਚਿ ਧਰੇ ਪਿਆਰੁ ।

(ਸਲੋਕ ਮਹਲਾ ੩, ਸਿਰੀ ਰਾਗ ਕੀ ਵਾਰ, ਮਹਲਾ ੪)

'ਰਾਮਕਲੀ', ਰਾਮੁ ਮਨਿ ਵਸਿਆ, ਤਾ ਬਨਿਆ 'ਸੀਗਾਰੁ' ।

(ਰਾਮਕਲੀ ਕੀ ਵਾਰ, ਮਹਲਾ ੩)

'ਕੇਦਾਰਾ' ਰਾਗਾਵਿਚਿ ਜਾਣੀਐ 'ਭਾਈ' ਸਬਦੇ ਕਰੇ ਪਿਆਰੁ ।

(ਵਾਰ ਮਾਰੂ, ਮਹਲਾ ੩)

'ਮਲਾਰ' ਸੀਤਲ ਰਾਗੁ' ਹੈ, ਹਰਿ ਧਿਆਇਐ, ਸਾਂਤਿ ਹੋਇ ।

(ਸਲੋਕ ਮਹਲਾ ੩, ਵਾਰ ਮਲਾਰ, ਮਹਲਾ ੧)

ਗੁਰਮੁਖਿ 'ਮਲਾਰ ਰਾਗੁ' ਜੋ ਕਰਹਿ, ਤਿਨ ਮਨੁ ਤਨੁ ਸੀਤਲੁ ਹੋਇ ।

(ਸਲੋਕ ਮਹਲਾ ੩, ਵਾਰ ਮਲਾਰ, ਮਹਲਾ ੧)

'ਸੋਰਠਿ' ਸਦਾ 'ਸੁਹਾਵਣੀ' ਜੇ ਸਚਾ ਮਨਿ ਹੋਇ ।

(ਸਲੋਕ ਮਹਲਾ ੧, ਸੋਰਠਿ ਵਾਰ, ਮਹਲੇ ੪ ਕੀ)

'ਗਉੜੀ' ਰਾਗਿ 'ਸੁਲਖਣੀ' (ਸਲੋਕ ਮਹਲਾ ੩, ਵਾਰ ਗਉੜੀ, ਮਹਲਾ ੪)

'ਸਾਰੰਗ' ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ 'ਸੰਧੂਰਏ'

(ਵਡਹੰਸ, ਛੰਤ, ਮਹਲਾ ੧)

ਰਾਗਾਂ ਦੇ ਰੂਪ ਮੰਨੇ ਜਾਂਦੇ ਹਨ । ਇਹ ਬਾਣੀ ਰੂਪ 'ਸਿਧਾਂ ਸੁਰਾਂ' ਦੇ ਬਨਦੇ ਹਨ ।

੩੮.

**ਬਾਣੀ ਘਾੜਤਿ** :—ਜਪੁ ਬਾਣੀ ਵਿੱਚ ਲਿਖਿਆ ਹੈ :—

(੧) ਕਚ ਪਕਾਈ ਓਥੈ ਪਾਇ । ੩੪ ।

(੨) ਕੇਤੇ ਬਰਮੇ ਘਾੜਤਿ ਘੜੀਅਹਿ ਰੂਪ[1] ਰੰਗ ਕੇ ਵੇਸ । ੩੫ ।

(੩) ਸਰਮ ਖੰਡ ਕੀ 'ਬਾਣੀ' ਰੂਪੁ ।

ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ।...

---

1 ਕ੍ਰਿਪਾ ਨਿਧਾਨ, ਰੂਪ, ਰਸ, ਨਾਮੁ ਨਾਨਕ ਲੈ ਲਾਹਿਓ । ੨ । ੭ । ੨੬ ।
(ਕਾਨੜਾ, ਮਹਲਾ ੫)

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ।
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ । ੩੬ ।

(੪) ਤਿਥੈ ਸੀਤੋ ਸੀਤਾ 'ਮਹਿਮਾ' ਮਾਹਿ । ੩੭ ।

(੫) ਘੜੀਐ 'ਸਬਦੁ' ਸਚੀ ਟਕਸਾਲ । ੩੮ ।

ਇਹ ਸਾਰੀ ਘਾੜਤ ਸਬਦ ਬਾਣੀ ਨਾਲ ਸੰਬੰਧ ਰਖਦੀ ਹੈ । ਇਹ ਘਾੜਤਿ ਸਚੁ ਨਾਉ ਵਡਿਆਈ ਵੀਚਾਰੁ ਬੋਲ ਹੈ ।

**ਨਦਰੀ ਨਦਰਿ ਨਿਹਾਲ** :—ਨਿਹਾਲ ਦਾ ਅਰਥ ਦੇਖਣਾ ਹੈ । ਦਰਸਨ ਦਾ ਫਲ ਤਰਨਾ ਨਿਸਤਾਰਾ ਹੁੰਦਾ ਹੈ । ਜਪ ਬਾਣੀ ਵਿੱਚ 'ਨਾਮ ਦੀ ਦੀ ਵਡਿਆਈ ਕਾਰ' ਮਿਲਨਾ ਅਰਥ ਹੈ ।

ਗੁਰਬਾਣੀ ਬੀੜ ਵਿਚ ਲਿਖਿਆ ਹੈ :—

ਨਾਨਕ ਨਦਰੀ ਨਦਰਿ ਕਰੇ, ਤਾ 'ਨਾਮ ਧਨੁ' ਪਲੈ ਪਾਇ ।
(ਸਲੋਕ ਮਹਲਾ ੩, ਬਿਲਾਵਲ ਕੀ ਵਾਰ, ਮਹਲਾ ੪)

ਨਾਨਕ 'ਨਾਮੁ' ਤਿਨਾ, ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ ।
(ਬਿਹਾਗੜੇ ਕੀ ਵਾਰ, ਮਹਲਾ ੪)

ਦਰਸਨੁ ਭੇਟਤ ਹੋਤ ਨਿਹਾਲਾ, ਹਰਿ ਕਾ 'ਨਾਮੁ' ਬੀਚਾਰੈ ।
(ਸੋਰਠਿ, ਮਹਲਾ ੫)

ਸਚੀ ਬਾਣੀ ਹਰਿ ਗੁਣ ਗਾਵੈ, ਨਦਰੀ ਨਦਰਿ ਨਿਹਾਲੁ ।
(ਸੋਰਠਿ, ਮਹਲਾ ੩, ਘਰੁ ੧)

# ਜਪੁ ਪ੍ਰਬੰਧ

**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ।**
**ਜਿਵ ਫੁਰਮਾਏ ਤਿਵ ਤਿਵ ਪਾਹਿ । ੧੯ । ਜਪੁ ।**

Interpretation of Sikh Scriptures
by themselves

(੧)

'ਮੂਲ ਮੰਤ੍ਰ' ਵਿੱਚ 'ਸਤਿ' ਸ਼ਬਦ 'ਪਰਾ ਪੂਰਬਲਾ' ਨਾਮ ਮੰਨਿਆ ਗਿਆ ਹੈ । ਆਦਿ ਸ਼ਲੋਕ ਵਿੱਚ 'ਸਚੁ' ਸ਼ਬਦ ਵਰਤਿਆ ਹੋਯਾ ਹੈ । ਪਹਿਲੀ ਪਉੜੀ ਵਿਚ 'ਕਿਵ ਸਚਿਆਰਾ ਹੋਈਐ' ? ਪਹਿਲਾ ਪ੍ਰਸ਼ਨ ਹੈ । ਏਹ 'ਸਤਿ-ਸਚੁ-ਸਚਿਆਰਾ' ਲੜੀ ਪ੍ਰੋਤੀ ਹੈ । 'ਸਤਿ' ਦਾ ਉਲਟ (Antonym) 'ਅਸਤਿ' (ਨੇਸਤ) ਹੈ । ਸਚੁ ਦਾ ਉਲਟ ਕੂੜ (ਕੁਸਤਿ) ਹੈ । ਇਕ 'ਸਚੁ' ਅਨੇਕ 'ਕੂੜ' ਹੈ । ਸਚਿਆਰ ਦਾ ਉਲਟ ਕੂੜਿਆਰ ਹੈ । 'ਅਸੰਖ ਕੂੜਿਆਰ ਕੂੜੈ ਫਿਰਾਹਿ' । 'ਕਿਵ ਕੂੜੈ ਤੁਟੈ ਪਾਲਿ' ? ਦੂਜਾ ਪ੍ਰਸ਼ਨ ਹੈ । ਪਹਿਲਾ ਮੁਖ (Primary) ਪ੍ਰਸ਼ਨ ਹੈ । ਦੂਜਾ ਅਵਾਤਰ ਪ੍ਰਸ਼ਨ ਹੈ । ਦੋਨਾਂ ਪ੍ਰਸ਼ਨਾਂ ਦਾ ਉੱਤਰ ਇਕ ਹੀ ਦਿਤਾ ਹੈ । 'ਹੁਕਮਿ ਰਜਾਈ ਚਲਣਾ' ਸਾਂਝਾ ਉੱਤਰ ਹੈ । 'ਕਿਵ ਸਚਿਆਰਾ ਹੋਈਐ' ? ਹੁਕਮਿ ਰਾਜਈ ਚਲਣ ਨਾਲ । 'ਕਿਵ ਕੂੜੈ ਤੁਟੈ ਪਾਲਿ' ? ਹੁਕਮਿ ਰਜਾਈ

ਚਲਣ ਨਾਲ । ਇਹ ਨਾਲਿ ਉੱਤਰ ਲਿਖਿਆ ਹੈ । ਇਹ ਗੂੜ[1] ਉੱਤਰ ਲਿਖਣਾ ਹੈ । 'ਇਕ ਕਹਿ ਜਾਨਣਿ, ਕਹਿਆ ਬੁਝਨਿ ਤੇ ਨਰ ਸੁਘੜ ਸਰੂਪ[2] ।

ਮਨ, ਬਚਨ ਅਤੇ ਕਰਮ ਤਿੰਨ ਪ੍ਰਕਾਰ ਦੀਆਂ ਸਿਆਣਪਾਂ ਹਨ । ਇਹ ਹਉਮੈ ਦੀਆਂ ਸਿਆਨਪਾਂ ਹਨ । ਇਹ ਕੂੜ[3] ਕੀ ਪਾਲਿ ਹਨ । ਪੈਹਲੀ ਪਉੜੀ ਦੀਆਂ ਪੈਹਲੀਆਂ ਚਾਰ ਤੁਕਾਂ ਵਿਚ ਕੂੜ ਦੀ ਪਾਲਿ ਦੱਸੀ ਹੈ । ਸੋਚ, ਚੁਪ ਅਤੇ ਭਾਰ ਬੰਨ੍ਹਾਂ ਮਨ, ਬਚਨ ਅਤੇ ਕਰਮ ਦੀਆਂ ਸਿਆਨਪਾਂ ਦਸੀਆਂ ਹਨ । 'ਜੇਤ' (If-then) ਕਾਰਨ-ਕਾਰਜ (Cause and effect) ਭਾਵ ਦਸਦਾ ਹੈ । ਹਊਮੈ ਵਿਚ ਚਲਨ ਨਾਲ ਕੂੜ ਦੀ ਪਾਲਿ ਨਹੀਂ ਟੁਟਦੀ । ਹਉਮੈ ਕੈਹਣ ਨਾਲ ਸਚਿਆਰ ਨਹੀਂ ਹੁੰਦਾ । ਸਹਸ ਸਿਆਨਪਾਂ ਨਾਲ ਸਚਿਆਰ ਨਹੀਂ ਹੁੰਦਾ । ਲੱਖਾਂ ਸਿਆਨਪਾਂ ਕੀਤਿਆਂ ਕੂੜ ਦੀ ਪਾਲਿ ਨਹੀਂ ਟੁਟਦੀ । ਸਹਸ-ਸਿਆਨਪਾਂ ਕੀਤਿਆਂ ਸਚੁ ਨਹੀਂ ਮਿਲਦਾ । 'ਸੰਜਮ ਸਹਸ ਸਿਆਣਪਾ ਪਿਆਰੇ, ਇਕ ਨ ਚਲੀ ਨਾਲਿ[4] ।' 'ਸਗਲ ਉਪਾਵ ਨ ਚਾਲਹਿ ਸੰਗਿ[5] ।' ਨਾਮ ਨਾਲ ਨਿਭਦਾ ਹੈ । '...ਸਤਿਗੁਰੂ ਕਾ ਉਪਦੇਸੁ ਸੁਣਿ ਤੂ

---

1. ਅੰਤਰਲਾਪਿਕਾ—ਚਾਰ ਮਹੀਨੇ ਬਹੁਤ ਚਲੇ, ਔ ਆਠ ਮਹੀਨੈ ਥੋਰੀ ।
ਅਮੀਰ ਖੁਸਰੋ ਯੋ ਕਹੈ, ਤੂ ਬੂਝ ਪਹੇਲੀ ਮੋਰੀ ।
ਪਹੇਲੀ—ਖੂਹ ਤੇ ਕਿਉਂ ਖੜੀ ? ਸਥ ਵਿਚ ਕਿਉਂ ਵੜੀ ? ਲਜ ਨਹੀਂ ।
ਪਾਨ ਸੜਾ ਕਿਉਂ ? ਘੋੜਾ ਅੜਾ ਕਿਉਂ ? ਫੇਰਾ ਨਾ ਥਾ ।
2. ਸਲੋਕ, ਵਾਰਾਂ ਤੇ ਵਧੀਕ, ਮਹਲਾ ੧ ।
3. ਕੂੜੇ ਕੀ ਪਾਲਿ ਵਿਚਹੁ ਨਿਕਲੈ, ਸਚੁ ਵਸੈ ਮਨਿ ਆਇ ।
(ਵਡਹੰਸ ਕੀ ਵਾਰ , ਮ : ੪)
ਕੂੜੇ ਕੀ ਪਾਲਿ ਵਿਚਹੁ ਨਿਕਲੈ, ਤਾ ਸਦਾ ਸੁਖ ਹੋਇ ।
(ਗੂਜਰੀ ਵਹਲਾ ੩, ਘਰੁ ੧)
4. ਵਾਰ ਮਲਾਰ, ਮਹਲਾ ੧ ।
5. ਰਾਮਕਲੀ, ਮਹਲਾ ੫ ।

ਹੋਵੈ ਤੇਰੈ ਨਾਲੈ[1] ।' 'ਅੰਮ੍ਰਿਤ ਨਾਮੁ ਚਲੈ ਜਪਿ ਨਾਲਾ[2] ।' 'ਇਕ-ਸਹਸ-ਲਖ' ਸ਼ਬਦ ਕੂੜ ਦੀ ਪਾਲਿ ਲਖਾਇਕ ਹਨ । ਹੁਕਮਿ ਰਜਾਈ ਚਲਨ ਨਾਲ ਸਚਿਆਰਾ ਹੋਈਦਾ ਹੈ । 'ਏਕੋ ਨਾਮ ਹੁਕਮੁ ਹੈ[3] ।' 'ਜਪਿ ਨਾਮੁ ਹੋਆ ਸਚਿਆਰ[4] ।' ਹੁਕਮੁ ਰਜਾਈ ਚਲਨ ਨਾਲ ਕੂੜ ਦੀ ਪਾਲਿ ਟੁਟ ਜਾਂਦੀ ਹੈ, ਸਿਆਨਪਾਂ ਕੂੜ ਹਨ । ਹੁਕਮੁ ਸਚੁ ਹੈ । ਸਚੁ-ਵਨਜਾਰੇ **ਦੀ ਸਚਿ** ਨਾਮੁ ਦੀ ਭੁਖ ਇੰਦਰ, ਬ੍ਰਹਮਾ, ਅਤੇ ਸ਼ਿਵ ਪੁਰੀਆਂ ਦਾ ਭਾਰ (ਪੰਡਾਂ) ਬੰਨ੍ਹਿਆਂ ਨਹੀਂ ਲੱਥਦੀ । ਅਜਗਰ ਭਾਰ, ਨਿੰਦਿਆ ਭਾਰ, ਅਤੇ ਮਾਲਣਿ ਭਾਰ ਭਿੰਨ ਹਨ । ਮਨ, ਬੱਚ, ਕਰਮ, ਰਜੁ, ਸਤਿ, ਤਮੁ,[5] ਜਾਗਤ੍ਰ, ਸਵਪਨ, ਸੁਖੋਪਤੀ ਵਿੱਚ ਹਉਮੈ ਸਿਆਨਪਾਂ ਭਾਰ (ਪੋਟ) ਹਨ । 'ਬਹੁਤੁ ਸਿਆਣਪ ਆਗਲ ਭਾਰਾ[6] ।' '...ਅਹੰਕਾਰ ਭਾਰਿ ਲਦਿ ਲੀਜੈ[7] । ੭ ।' ਸਚਿਆਰਾ ਹੋਨ ਦੀ ਭੁੱਖ, ਸਚੁ ਨਾਮੁ ਨਾਲ ਉਤਰਦੀ ਹੈ । 'ਨਾਨਕ ਸੱਚੇ ਨਾਮੁ ਬਿਨੁ ਕਿਸੈ ਨ ਲੱਥੀ ਭੁੱਖ[8] ।' ਸੱਚ ਦੀ ਭੁੱਖ ਦਾ ਭੋਜਨ ਸਚੁ ਨਾਮੁ ਹੈ । ਇਹ ਭੁੱਖ ਸਚੁ ਮਿਲਿਆਂ ਜਾਂਦੀ ਹੈ । 'ਹਰਿ ਮਿਲਿਆਂ ਭੁਖ ਸਭ ਜਾਏ ਰਾਮ[9] ।' 'ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾਂ ਸਭਿ ਗਵਾਈਆ[10] ।' ਪੁਰੀਆਂ ਕੂੜ ਹਨ । ਪੁਰੀਆਂ ਦੇ ਸੁਖ ਕੂੜੇ ਹਨ । ਇਹ ਕਰਮ ਦੀ ਸਿਆਨਪ ਕੂੜੀ ਹੈ ।

'ਅਸੰਖ ਮੋਨਿ ਲਿਵ ਲਾਇ ਤਾਰ[11] ।' ੧੭ । ਹਉਮੈ ਵਿਚ ਲਿਵਤਾਰ ਲਾਏ ਰਹਾ, ਤਾਂ ਚਿਤ ਚੁਪ ਨਹੀਂ ਕਰਦਾ । 'ਚੁਪੈ ਨਹ ਜੋਰੁ' । ਮੋਨੀ

---

1. ਰਾਮਕਲੀ ਮਹਲਾ ੩ । 2. ਸੂਹੀ, ਮਹਲਾ ੫ ।
3. ਸਿਰੀ ਰਾਗ, ਮਹਲਾ ੧ । 4. ਰਾਮਕਲੀ ਕੀ ਵਾਰ, ਮਹਲਾ ੪ ।
5. ਜਾਗ੍ਰਤ ਸੁਪਨ ਸਖੋਪਤ ਤੁਰੀਆ । ਆਤਮ ਭੂਪਤ ਕੀ ਇਹ ਪੁਰੀਆ । (ਪੈਂਤੀਸ ਅੱਖਰੀ ਮਹਲਾ ੧)
6. ਗਉੜੀ ਗੁਆਰੇਰੀ, ਮਹਲਾ ੫ । 7. ਕਲਿਆਣ, ਮਹਲਾ ੫ ।
8. ਵਾਰ ਮਲਾਰ, ਮਹਲਾ ੧ । 9. ਬਿਹਾਗੜਾ, ਮਹਲਾ ੪ ।
10. ਰਾਮਕਲੀ, ਮਹਲਾ ੩, ਅਨੰਦੁ । 11. ਜਪੁ ।

ਹੋਇਆਂ ਵੀ ਮਨ ਦੀ ਕਲਪਨਾ ਨਹੀਂ ਮਿਟਦੀ। ਬਗਲ ਸਮਾਧੀ ਲਾਇਆਂ ਸਚਿਆਰਾ ਨਹੀਂ ਬਣਦਾ। ਸਚਿਆਰਾ ਹੋਯਾ ਜੀ ਧੀਰਜ ਧਰਦਾ ਹੈ। ਮਨਮੁਖ ਦੀ ਲਿਵਤਾਰ ਕੂੜ ਦੀ ਪਾਲਿ ਹੈ। ਦੂਜਾ ਭਾਉ ਨ ਦੇਈ ਲਿਵ ਲਾਗਣਿ[1] ।' ਗੁਰਮੁਖਿ ਲਿਵ ਲਾਇਆਂ ਸਚਿਆਰਾ ਹੋਈਦਾ ਹੈ। 'ਅਨਹਦਿ ਰਾਤਾ ਏਕ ਲਿਵਤਾਰ[2] ।' ਬਚਨ ਦੀ ਸਿਆਣਪ ਚਿਤ ਦੀ ਚੁਪ ਨਹੀਂ। ਕੂੜੀ ਚੁਪ ਨਾਲ ਸਚਿਆਰ ਨਹੀਂ ਬਨੀਦਾ। ਸਿਆਣਪ ਦੀ ਲਿਵ-ਤਾਰ ਤਰਨ ਦਾ ਸਾਧਨ ਨਹੀਂ।

ਲਖਾਂ ਵਾਂਗੀ ਸੋਚਿਆਂ ਸਚਿਆਰਾ ਨਹੀਂ ਹੁੰਦਾ। 'ਅਬ ਕਿਆ ਸੋਚਉ ਸੋਚ ਬਿਸਾਰੀ[3] । 'ਕਿਆ ਤੂ ਸੋਚਹਿ, ਕਿਆ ਤੂ ਚਿਤਵਹਿ, ਕਿਆ ਤੂੰ ਕਰਹਿ ਉਪਾਏ[4] । ਸੋਚਾਂ ਕੂੜ ਦੀ ਪਾਲਿ ਹਨ। ਸੋਚਾਂ ਹਉਮੈ ਅੰਦਰ ਹਨ। 'ਮਨ ਹਠ ਬੁਧੀ ਕੇਤੀਆ'[5] । ਸੋਚ ਮਨ ਦੀ ਸਿਆਣਪ ਹੈ। ਸੱਚੀ ਸੋਚ ਸਚਿਆਰਾ ਹੋਇਆਂ ਆਉਂਦੀ ਹੈ। 'ਵਿਣੁ ਸਚ ਸੋਚ ਨ ਪਾਈਐ, ਭਾਈ, ਸਾਚਾ ਅਗਮ ਧਣੀ[6] । ੨।'

ਸੋਚ, ਚੁਪ, ਅਤੇ ਭਾਰ ਬਨ੍ਹਾਂ ਸਚਿਆਰਾ ਹੋਣ ਦਾ ਸਾਧਨ ਨਹੀਂ। ਮਨ, ਬਚਨ ਅਤੇ ਕਰਮ ਦੀਆਂ ਲੱਖਾਂ ਸਿਆਣਪਾਂ ਕੀਤਿਆਂ ਸਚਿਆਰਾ ਨਹੀਂ ਹੁੰਦਾ 'ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ'[7] । ੨। ਏਹ ਕੂੜੇ ਕੀ ਮਲੁ ਕਿਉ ਉਤਰੈ, ਕੋਈ ਕਢਹੁ ਇਹੁ ਵੀਚਾਰੁ'[8] । ਹੁਕਮਿ ਰਜਾਈ ਚਲਨਾ ਪਰਮ ਬੀਚਾਰ ਹੈ।

ਸਚੁ ਰਜਾਈ ਦੀ 'ਸਿਫ਼ਤਿ-ਸਲਾਹੁਣ'[9] । ਹੁਕਮਿ ਰਜਾਈ ਹੈ। ਪੂਰਾ

---

1. ਬਿਲਾਵਲੁ, ਮਹਲਾ ੩, ਘਰੁ ੧। 2. ਬਸੰਤੁ, ਮਹਲਾ ੧।
3. ਸਾਰੰਗ, ਮਹਲਾ ੫, ਦੁਪਦੇ, ਘਰੁ ੪।
4. ਰਾਗ ਮਲਾਰ, ਮਹਲਾ ੫, ਚਉਪਦੇ ਘਰੁ ੧।
5. ਸਿਰੀ ਰਾਗ, ਮਹਲਾ ੧। 6. ਸੋਰਠਿ, ਮਹਲਾ ੫, ਘਰੁ ੧, ਤਿਤੁਕੇ।
7. ਵਾਰ ਸੂਹੀ ਮਹਲਾ ੩। 8. ਰਾਮਕਲੀ ਕੀ ਵਾਰ, ਮਹਲਾ ੩।
9. ਸਿਫਤਿ-ਸਾਲਾਹੁਣ ਤੇਰਾ ਹੁਕਮੁ ਰਜਾਈ। (ਮਾਝ, ਮਹਲਾ ੫)

ਗੁਰੂ ਮਿਲੇ ਤਾਂ ਹੁਕਮਿ ਰਜਾਈ ਚਲੇ[1] । ਹੁਕਮਿ ਰਜਾਈ ਚਲਨ ਨਾਲ ਸਗਲ ਬਿਘਨ ਦੂਰ ਹੋ ਜਾਂਦੇ ਹਨ[2] । ਕੂੜ ਦੀ ਪਾਲਿ ਬਿਘਨ ਹਨ । ਖਰੇ ਖਜਾਨੇ ਪੈਂਦੇ ਹਨ[3] । ਗੁਰਮੁਖਿ ਹੀ ਹੁਕਮੁ-ਰਜਾਈ ਚਲਦੇ ਹਨ[4] । ਸਚਿਆਰਾ ਹੋਣ ਦੀ ਲੋਚ ਸਿਫ਼ਤ-ਸਲਾਹੁਣ ਨਾਲ ਪੂਰੀ ਹੁੰਦੀ ਹੈ । ਸਚ-ਕੂੜ, ਮਨ-ਬਚ-ਕਰਮ, ਹਉਮੈ-ਹੁਕਮ, ਲੇਖੇ ਬਾਰਾਂ[5] ਪ੍ਰਸ਼ਨ ਹਨ । ਉੱਤਰ ਇੱਕ ਹੀ ਹੈ । ਹੱਕ-ਹੁਕਮੁ ਦਾ ਵੇਰਵਾ ਦੂਜੀ ਪਉੜੀ ਵਿੱਚ ਦਿੱਤਾ ਹੈ ।

## (੨)

ਪੈਹਲੀ ਪਉੜੀ ਵਿੱਚ ਲਿਖਿਆ ਹੈ, 'ਹੁਕਮਿ ਰਜਾਈ ਚਲਣਾ' । ਦੂਜੀ ਪਉੜੀ ਵਿੱਚ ਲਿਖਿਆ ਹੈ, 'ਨਾਨਕ ਹੁਕਮੈ ਜੇ ਬੁਝੈ ।' ਜੇ ਹੁਕਮ ਬੁਝੈ ਤਾਂ ਹੁਕਮਿ ਰਜਾਈ ਚਲੈ । ਹੁਕਮਿ ਬੁਝਨਾ ਹੁਕਮਿ ਰਜਾਈਂ ਚੱਲਨ ਦਾ

---

1. 'ਨਾਨਕ ਗੁਰਤੇ ਗੁਰੁ ਹੋਇਆ ਵੇਖਹੁ ਤਿਸਕੀ ਰਜਾਇ ।'
(ਗੂਜਰੀ ਮਹਲਾ ੩ ਘਰੁ ੧)
'ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ । ੨ ।'
(ਆਸਾ, ਘਰੁ ੮, ਕਾਫੀ ਮ : ੫)
2. 'ਤਾਕਉ ਬਿਘਨੁ ਨ ਲਾਗਈ, ਚਾਲੈ ਹੁਕਮਿ ਰਜਾਈ '।
(ਆਸਾ, ਮਹਲਾ ੧)
3. 'ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ' । (ਆਸਾ, ਮਹਲਾ ੧)
4. ਮੰਨੈ ਹੁਕਮਿ ਰਜਾਇ ਗੁਰਮੁਖ ਜਾਇਆ ।
(ਭਾਈ ਗੁਰਦਾਸ, ਵਾਰ ੧੪, ਪਉੜੀ ੬)
ਚਾਲਹਿ ਗੁਰਮੁਖਿ ਹੁਕਮਿ ਰਜਾਈ ।
(ਗਉੜੀ, ਅਸਟਪਦੀਆ, ਮਹਲਾ ੧)
5. ਹਉਮੈ-ਮਨ-ਸਚੁ । ਹਉਮੈ-ਮਨ-ਕੂੜ । ਹੁਕਮਿ-ਮਨ-ਸਚੁ । ਹੁਕਮਿ-ਮਨ-ਕੂੜ । ਹਉਮੈ-ਬਚਨ-ਸਚੁ । ਹਉਮੈਂ-ਬਚਨ-ਕੂੜ । ਹੁਕਮਿ-ਬਚਨ-ਸਚੁ । ਹੁਕਮਿ-ਬਚਨ-ਕੂੜ । ਹਉਮੈ-ਕਰਮ-ਸਚੁ । ਹਉਮੈ-ਕਰਮ-ਕੂੜ । ਹੁਕਮਿ-ਕਰਮ-ਸਚੁ । ਹੁਕਮਿ-ਕਰਮ-ਕੂੜ ।

ਸਾਧਨ ਹੈ 'ਨਾਨਕ ਹੁਕਮੈ ਜੋ ਬੁਝੈ, ਸੋ ਫਲੁ ਪਾਏ ਸਚੁ'[1]। ਹੁਕਮਿ ਬੁਝਨਾ ਸਚਿਆਰਾ ਹੋਨ ਦਾ ਸਾਧਨ ਹੈ। 'ਹੁਕਮੁ ਨ ਬੂਝੇ ਆਵਣ ਜਾਣੇ'[2]। ਹੁਕਮੁ ਗੁਰੂ ਦੁਆਰੇ ਬੁਝੀਦਾ ਹੈ। 'ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ'[3]। 'ਸਤਿ ਗੁਰ ਬਾਝ ਨ ਬੂਝੀਐ'[4]। ਹਉਮੈ ਵਿੱਚ ਕੋਈ ਬੁੱਝ ਨਹੀਂ ਸਕਦਾ।' '...ਮਨਮੁਖ ਬੂਝ ਨ ਪਾਇ'[5]। 'ਗੁਰਮੁਖਿ ਹੋਵੈ ਬੂਝੈ ਸੋਇ'[6]। ਸਤਿਗੁਰ ਨੇ ਦਸਿਆ ਕਿ 'ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ'[7]। ਸਿਫਤਿ ਸਾਲਾਹਣੁ ਲਈ ਬਾਣੀ ਰੂਪ ਗਿਆਨ ਦੀ ਲੋੜ ਹੈ। ਬੁਝਣਾ ਅਬੁਝਣਾ ਦੋਨੋ ਰਾਹ ਕਰਤਾਰ ਦੇ ਕੀਤੇ ਹੋਏ ਹਨ। ਅਬੁਝਣਾ ਕੂੜ ਦੀ ਪਾਲਿ ਹੈ। ਕੁਦਰਤਿ ਅਤੇ ਹਉਮੈ, ਹੁਕਮੁ ਬੁਝਣ ਵਿਚ ਰੁਕਾਵਟਾਂ ਹਨ। ਮਾਯਾ ਅਤੇ ਅਵਿਦਿਆ ਪਾਲਿ ਹਨ। ਗੁਰ ਅਵਤਾਰ ਮਾਯਾ ਸਿਲਕ ਅਤੇ ਹਉਮੈ ਪੱਟਲ ਦੂਰ ਕਰਦਾ ਹੈ। ਤਾਂ ਸੇਵਕ ਨਿਹਾਲ ਹੁੰਦਾ ਹੈ। 'ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ'[8]। ਸੱਚ ਰਜਾਈ ਦੇ ਹੁਕਮੁ ਦੀ ਸੂਝ ਬੂਝ ਸਤਿਗੁਰੂ ਦੇਂਦਾ ਹੈ।

'ਹੁਕਮੁ' ਦਾ ਉਲਟ 'ਹਉਮੈ ਹੈ। ਹਉਮੈ ਦੀਰਘ ਰੋਗ ਹੈ। 'ਮਨ ਅੰਤਰਿ ਹਉਮੈ ਰੋਗੁ ਹੈ'[9]। 'ਮਨ ਕਉ ਵਿਆਪੈ ਹਉਮੈ ਮੈਲੁ'[10]। 'ਮਨਮੁਖ ਹਉਮੈ ਮਾਇਆ ਸੁਤੇ। ਮਾਇਆ ਮੋਹਿ ਸੁਧਿ ਨ ਕਾਈ'[11]। ਸਤਿਗੁਰੂ ਹਉਮੈ ਪੜਦਾ ਹੱਟਾ ਦੇਂਦਾ ਹੈ। 'ਹਉਮੈ ਭੀਤਿ ਗੁਰਿ ਖੋਈ'[12]। 'ਹਉਮੈ ਨਾ ਕਹਣ ਨਾਲ ਕੂੜ ਦੀ ਪਾਲਿ ਹੱਟ ਜਾਂਦੀ ਹੈ। ਹੁਕਮਿ

---

1. ਰਾਮਕਲੀ ਕੀ ਵਾਰ, ਮਹਲਾ ੩।
2. ਧਨਾਸਰੀ ਮਹਲਾ ੫, ਘਰੁ ੨, ਚਉਪਦੇ।
3. ਗੂਜਰੀ, ਮਹਲਾ ੩, ਘਰੁ ੧।
4. ਵਾਰ ੧, ਪਉੜੀ ੧੭।
5. ਵਾਰ ਮਲਾਰ, ਮਹਲਾ ੧।
6. ਆਸਾ, ਮਹਲਾ ੧।
7. ਸਲੋਕ ਮਹਲਾ ੪, ਵਾਰਾਂ ਤੋਂ ਵਧੀਕ।
8. ਆਸਾ, ਮਹਲਾ ੫।
9. ਗਉੜੀ ਕੀ ਵਾਰ, ਮਹਲਾ ੪।
10. ਭੈਰਉ, ਮਹਲਾ ੫।
11. ਮਾਰੂ ਸੋਹਲੇ, ਮਹਲਾ ੩।
12. ਸੋਰਠਿ, ਮਹਲਾ ੫।

ਰਜਾਈ ਚਲਣ ਅਤੇ ਹਉਮੈ ਨ ਕਹਣ ਨਾਲ ਸਚਿਆਰਾ ਹੋਈਦਾ ਹੈ। ਇਹ ਲਿਵ ਮਾਰਗ ਦੀ ਸਿਖਿਆ ਹੈ। ਇਹ ਸਿੱਖੀ ਸਿੱਧਾਂਤ ਹਨ। ਇਹ ਗੁਰਮਤਿ ਦੇ ਗੁਰ ਹਨ। ਇਹ ਆਤਮ-ਅਨਭਵ ਦੇ ਅਸੂਲ ਹਨ। ਇਹ ਸੱਚ-ਧਰਮ ਦੇ ਨਿਯਮ ਹਨ।

ਕੋਈ ਹੁਕਮੁ ਬੁਝਣ ਹਾਰ ਹਉਮੈ ਨਹੀਂ ਕੈਂਹਦਾ। 'ਸਰਬ ਜੀਆ ਮਹਿ ਏਕੋ ਜਾਣੈ ਤਾਂ ਹਉਮੈ ਕਹੈ ਨ ਕੋਈ'[1]। ਹੁਕਮੁ ਬੁਝਣ ਵਾਲੇ ਦੱਸਦੇ ਹਨ, ਕਿ ਹੁਕਮੁ ਅਕਥਨੀਯ ਹੈ। ਹੁਕਮ ਕੈਹਨ ਵਿੱਚ ਨਹੀਂ ਆਉਂਦਾ। 'ਹੁਕਮੁ ਨ ਜਾਪੀ ਕੇਤੜਾ'[2]। ਗੁਰਮੁਖਿ ਹੁਕਮੁ ਬੁੱਝਦੇ ਹਨ। ਹੁਕਮੁ ਅਨਭਵ-ਸਿੱਧ ਹੈ। ਹੁਕਮੁ ਆਖਣ ਲਿਖਣ ਤੋਂ ਹੈ! ਇਹ ਗੁੰਗੇ ਦਾ ਗੁੜ ਹੈ।

ਦੂਜੀ ਪਉੜੀ ਦੇ ਪਹਿਲੇ ਚਾਰ ਚਰਨਾਂ ਵਿੱਚ ਸਰਿਸ਼ਟੀ ਰਚਨਾ ਦਾ ਸਿੱਧਾਂਤ ਹੈ। ਗੁਰਮਤਿ ਵਿੱਚ ਹੁਕਮੀ-ਰਚਨਾ ਮਨੀ ਗਈ ਹੈ। 'ਨਾਮੇ ਉਪਜੈ, ਨਾਮੇ ਬਿਨਸੈ, ਨਾਮੇ ਸਚਿ ਸਮਾਏ'[3]। 'ਉਤਪਤਿ ਪਰਲਉ ਸ਼ਬਦੇ ਹੋਵੈ। ਸ਼ਬਦੇ ਹੀ ਫਿਰਿ ਓਤਪਤਿ ਹੋਵੈ'[4]। ਹੁਕਮ-ਨਾਮ ਅਤੇ ਸ਼ਬਦ ਸਰਿਸ਼ਟੀ ਰਚਨਾ ਸਿਧਾਂਤ ਲਖਾਇਕ ਹਨ।

'ਹੁਕਮੇ ਹੀ 'ਸਭਿ ਸਾਜੀਅਨੁ'[5], ਆਕਾਰ[6], ਜੀਅ[7], ਉਤਮ-ਨੀਚ[8],

---

1. ਆਸਾ, ਮਹਲਾ ੧, ਪੱਟੀ।
2. ਸਾਰੰਗ ਕੀ ਵਾਰ, ਮ: ੧।
3. ਗਉੜੀ, ਮਹਲਾ ੩।
4. ਮਾਝ, ਮਹਲਾ ੩।
5. ਰਾਮਕਲੀ, ਕੀ ਵਾਰ, ਮਹਲਾ ੩।
6. 'ਨਾਮ ਕੇ ਧਾਰੇ ਸਗਲ ਆਕਾਰ'। ਗਉੜੀ, ਸੁਖਮਨੀ, ਮਹਲਾ ੫)
'ਕਾਇਆ ਕੋਟੁ ਹੈ ਆਕਾਰਾ' (ਮਾਰੂ ਸੋਲਹੇ, ਮਹਲਾ ੩)
7. 'ਨਾਨਕ ਜੀਅ ਉਪਾਇਕੈ ਲਿਖਿ ਨਾਵੈ ਧਰਮੁ ਬਹਾਲਿਆ।'
(ਆਸਾ ਕੀ ਵਾਰ, ਪਉੜੀ ੨, ਮਹਲਾ ੧)
8. 'ਤ੍ਰਿਤੀਆ ਤ੍ਰੈਗੁਣ ਬਿਖੈ ਫਲ ਕਬ ਉਤਮ ਕਬ ਨੀਚ'
(ਥਿਤੀ, ਗਉੜੀ, ਮ:੫, ਪਉੜੀ ੩)

ਦੁਖ-ਸੁਖ[1], ਬਖਸ਼ੀਸ਼'[2], ਵਡਿਆਈ[3], ਭਵਾਈ[4], ਬੰਦਿ ਖਲਾਸੀ[5], 'ਸਭ' ਸੱਚੁ ਹੁਕਮ ਵਿਚ ਹਨ। ਹੁਕਮ ਤੋਂ ਬਾਹਰ ਕੋਈ ਵਸਤੂ ਨਹੀਂ। ਹਉਮੈ

---

1. 'ਦੁਖਿ ਸੁਖ ਕਰਤੇ ਹੁਕਮੁ ਰਜਾਇ। ਭਾਣੈ ਬਖਸ ਭਾਣੈ ਦੇਇ ਸਜਾਇ।'
(ਮਲਾਰ, ਮ: ੫)
'ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ।'
(ਸਿਰੀ ਰਾਗ, ਮਹਲਾ ੩)
2. 'ਅਮੁਲੁ ਬਖਸੀਸ'। ੨੬। ਜਪੁ।
'ਜਿਸਨੋ ਬਖਸੇ ਸਿਫਤਿ ਸਾਲਾਹ'। ੨੫। (ਜਪੁ)
3. 'ਸਚਿਆਰਾ ਦੇਇ ਵਡਿਆਈ'
(ਸਲੋਕ ਮ: ੩, ਸਿਰੀ ਰਾਗ ਕੀ ਵਾਰ, ਮਹਲਾ ੪)
'ਲਖ ਚਉਰਾਸੀਹ ਜੋਨਿ ਸਬਾਈ। ਮਾਣਸ ਕਉ ਪ੍ਰਭਿ ਦੀਈ ਵਡਿਆਈ।'
(ਮਾਰੂ ਸੋਲਹੇ, ਮਹਲਾ ੫)
'ਸਗਲ ਜੋਨਿ ਮਹਿ ਤੂ ਸਿਰਿ ਧਰਿਆ'
(ਰਾਮਕਲੀ, ਮਹਲਾ ੫ ਅਸਟਪਦੀਆ)
ਇਨਸਾਨ ਅਸਰਫ-ਉਲ-ਮਖਲੂਕਾਤ ਹੈ।
'ਤਾਕੀ ਕਿਛੁ ਕਹਨੁ ਨ ਜਾਈ। ਜਾਕਉ ਨਾਮ ਬਡਾਈ'
(ਮਾਰੂ, ਮਹਲਾ ੫, ਘਰੁ ੪)
ਮਾਨਸ ਦੇਹੀ-ਸਚਿਆਰਾ-ਨਾਮ ਇਹ ਵਡਿਆਈ ਦੇ ਦਰਜੇ ਹਨ।
4. 'ਹੁਕਮੇ ਜੰਮਣ, ਹੁਕਮੇ ਮਰਣਾ' (ਵਡਹੰਸੁ, ਮਹਲਾ ੫, ਘਰੁ ੧)
'ਆਵੈ ਜਾਇ ਭਵਾਈਐ ਬਹ ਜੋਨੀ ਨਚਾ'
(ਮਾਰੂ ਵਾਰ, ਮਹਲਾ ੫, ਡਖਣੇ, ਮਹਲਾ ੫, ਪਉੜੀ ੧੫)
'ਸਾਕਤ 'ਕੂੜੇ' ਬੰਧਿ ਭਵਾਈਅਹਿ ਮਹਿ ਜਨਮਹਿ ਆਈ ਜਾਈ ਹੇ।੧੪।
(ਮਾਰੂ ਸੋਲਹੇ, ਮਹਲਾ ੧)
'ਗੁਰ ਤੇ ਮੁਹੁ ਫੇਰੇ ਤਿਨ ਜੋਨਿ ਭਵਾਈਐ' (ਬਿਲਾਵਲ, ਮਹਲਾ ੧)
5. 'ਬੰਦਿ-ਖਲਾਸੀ ਭਾਣੈ ਹੋਇ'। ੨੫। (ਜਪੁ)

ਕੈਹਨ ਅਤੇ ਹੁਕਮਿ ਰਜਾਈ ਚਲਨ। ਦੋਨੋਂ ਰਾਹ ਹੁਕਮੀ ਦੇ ਹੁਕਮ ਵਿੱਚ ਹਨ।

ਦੂਜੀ ਪਉੜੀ ਵਿਚ ਲਿਖਿਆ ਹੈ 'ਹਉਮੈ ਕਹੈ ਨ ਕੋਇ'। ਕਥਨਾ, ਕਹਨਾ, ਆਖਨਾ, ਬੋਲਨਾ ਪ੍ਰਯ ਵਾਚੀ ਸ਼ਬਦ (Synonyms) ਹਨ। ਪਉੜੀ ੨੭ ਵਿਚ ਲਿਖਿਆ ਹੈ 'ਕੇਤੇ ਰਾਗ ਪਰੀ ਸਿਉ ਕਹੀਅਨਿ'। ਰਾਗ-ਨਾਦ-ਰੱਸ-ਰੰਗ ਸਹਿਤ ਕਹਨਾ 'ਗਾਉਨਾ' ਹੈ। ਗੁਰਮਤਿ ਵਿਚ ਅਖੰਡ ਕੀਰਤਨ ਦੀ ਅਪਾਰ ਮਹਿਮਾ ਹੈ।

ਪਹਿਲੀ ਪਉੜੀ ਵਿਚ ਲਿਖਿਆ ਹੈ 'ਹੁਕਮਿ ਰਜਾਈ ਚਲਣਾ'। ਤੀਜੀ ਪਉੜੀ ਵਿਚ ਲਿਖਿਆ ਹੈ 'ਹੁਕਮੀ ਹੁਕਮੁ ਚਲਾਏ ਰਾਹ'। '...ਜਿਉ ਭਾਵੈ ਤਿਵੈ ਚਲਾਵਹੇ'[1]। ਇਹੁ 'ਸਚੁ-ਹੁਕਮ' ਲੜੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ:—

'ਦੁਇ ਰਾਹ ਚਲਾਏ, ਹੁਕਮਿ ਸਬਾਏ, ਜਨਮਿ ਮੁਆ ਸੰਸਾਰਾ'।
(ਧਨਾਸਰੀ ਮ: ੧)

'ਦੁਇ ਪੰਥੀ ਦੁਇ ਰਾਹ ਚਲਾਏ'। (ਮਾਰੂ ਮਹਲਾ ੧)

'ਰਾਹ ਦੋਵੈ ਖਸਮੁ ਏਕੋ ਜਾਣੁ'। ਗਉੜੀ ਗੁਆਰੇਰੀ ਮਹਲਾ ੧)

'ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ। (ਧਨਾਸਰੀ ਮਹਲਾ ੧)

ਅਰਥਾਤ ਲਿਵ-ਧਾਤ, ਹੁਕਮ-ਹਉਮੈ, ਸਚ-ਕੂੜ ਦੇ ਰਾਹ ਹਨ। ਗੁਰਮੁਖਿ ਹੁਕਮ ਦੀ ਰਾਹ ਚਲਾਏ। ਮਨਮੁਖ ਹਉਮੈ ਦੀ ਰਾਹ ਚਲਾਏ। 'ਲਿਵ-ਧਾਤ ਜੋੜ ਨ ਆਵਈ', 'ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ'[2]।

ਹਉਮੈ ਅਤੇ ਹੁਕਮ ਰਾਹ ਵਾਲੇ ਦੋਨੋ ਧੜੇ ਆਖਦੇ, ਵਜਾਉਂਦੇ ਤੇ ਗਾਉਂਦੇ ਹਨ। 'ਬੂਝ-ਅਬੂਝ' ਦੋਨੇ ਧੜੇ ਗਾਉਂਦੇ ਹਨ। 'ਹਉਮੈ ਗਾਵਨਿ ਗਾਵਹਿ ਗੀਤ[3]। 'ਹਉਮੈ ਵਿਚਿ ਗਾਵਹਿ ਬਿਰਥਾ ਜਾਇ[4]। 'ਸਬਦੇ ਸਾਦੁ

---

1. ਰਾਮਕਲੀ, ਮਹਲਾ ੩, ਅਨੰਦੁ। 2. ਵਾਰ ਮਾਝ, ਸਲੋਕ ਮਹਲਾ ੧।
3. ਭੈਰਉ, ਭਗਤ ਕਬੀਰ ਜੀ, ਅਸਟਪਦੀ, ਘਰੁ ੨।
4. ਗਉੜੀ ਗੁਆਰੇਰੀ, ਮਹਲਾ ੩।

ਨ ਪਾਇਓ ਮਨ ਹਠਿ ਕਿਆ ਗੁਣ ਗਾਇ'[1] । 'ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹਿ ਹਰਿ ਗੁਣ ਛੰਤਾ[2] । ਸੱਚਾ-ਵੇਪ੍ਰਵਾਹ ਚਲਿਤ ਵੇਖ ੨ ਵਿਗਸਦਾ ਹੈ ।

ਤੀਜੀ ਪਉੜੀ ਦੀਆਂ ਅੱਠਾਂ ਤੁੱਕਾਂ ਵਿਚ ਦਸਿਆ ਹੈ ਕਿ ਗਾਵਣ ਹਾਰ ਕੀ ਕੀ ਗਾਉਂਦੇ ਹਨ । ਹੋਰ ਗਾਵਣਹਾਰ ਤਾਣ[3], ਦਾਤਿ[4], ਗੁਣ[5], ਵਿਦਿਆ[6], ਤਨੁ ਸਾਜ ਖੇਹ ਕਰਨਾ[7], ਜੀਅ ਲੈ ਫਿਰਿ ਦੇਹ (ਪੁਨਰ ਜਨਮ)

---

1. ਸਲੋਕ ਮਹਲਾ ੩, ਬਿਹਾਗੜੇ ਕੀ ਵਾਰ, ਮਹਲਾ ੪ ।

2. ਸਲੋਕ ਮਹਲਾ: ੩, ਰਾਗੁ ਸੋਰਠਿ ਵਾਰ ਮਹਲੇ ੪ ਕੀ ।

3. 'ਆਪੇ ਕਰਿ ਕਰਿ ਵੇਖੈ ਤਾਣੁ' ।
(ਬਿਲਾਵਲੁ, ਮਹਲਾ ੧, ਚਉਪਦੇ, ਘਰੁ ੧)

4. 'ਦਾਤਿ ਪਿਆਰੀ ਵਿਸਰਿਆ ਦਾਤਾਰਾ' ।
(ਧਨਾਸਰੀ, ਮਹਲਾ ੫, ਘਰੁ ੧, ਚਉਪਦੇ)

5. 'ਆਚਾਰਾ ਵੀਚਾਰੁ ਸਰੀਰਿ'
(ਧਨਾਸਰੀ, ਮਹਲਾ ੧, ਘਰੁ ੨, ਅਸਟਪਦੀਆ)

'ਬੇਦ ਬਾਣੀ ਜਗੁ ਵਰਤਦਾ, ਤ੍ਰੈਗੁਣ ਕਰੇ ਬੀਚਾਰੁ'
(ਮਲਾਰ, ਮਹਲਾ ੩, ਅਸਟਪਦੀਆ, ਘਰੁ ੧)

'ਚਾਰ ਬਿਚਾਰ ਬਿਨਸਿਓ ਸਭ ਦੂਆ' ।
(ਗਉੜੀ, ਬਾਵਨ ਅਖਰੀ, ਮਹਲਾ ੫)

'ਚਾਰ-ਅਚਾਰ ਰਹੇ ਉਰਝਾਇ' । (ਗਉੜੀ, ਭਗਤ ਕਬੀਰ ਜੀ)

6. 'ਮੁਕਤਿ ਨਹੀ ਬਿਦਿਆ ਬਿਗਿਆਨਿ' ।
(ਰਾਮਕਲੀ, ਮਹਲਾ ੧, ਅਸਟਪਦੀਆ)

'ਬਿਦਿਆ ਕੋਟਿ ਸਭੈ ਗੁਨ ਕਹੈ । ਤਊ ਪਾਰਬ੍ਰਹਮ ਕਾ ਅੰਤੁ ਨ ਲਹੈ' ।੬।
(ਭੈਰਉ, ਕਬੀਰ ਜੀ, ਅਸਟਪਦੀ, ਘਰੁ ੨)

7. Dust thou art to Dust returnest (Bible).

ਦੂਰਿ ਅਤੇ ਹਦੂਰਿ (ਪ੍ਰੋਖ ਤੇ ਪ੍ਰਤਖ)[1] ਵਿਸ਼ੇ ਗਾਂਵਦੇ ਹਨ। 'ਨਾਨਕ ਵਖਾਣੈ ਸਾਰੁ ਨਾਮੁ'[2] ਸ੍ਰੀ ਜਪੁ ਕਰਤਾ ਜੀ ਨੇ 'ਸਚੁ-ਨਾਉ ਵਡਿਆਈ ਵੀਚਾਰੁ' ਗਾਇਨ ਕੀਤਾ ਹੈ। ਸ੍ਰੀ ਜੀ ਨੇ ਨਾਮ ਤਾਣ, ਨੀਸਾਣ ਦਾਤਿ, ਨਾਮ ਬਿਨਾ ਕੈਸੇ ਆਚਾਰ[3]। ਸਚ-ਨਾਉ ਵਡਿਆਈ, ਸਤ-ਸੰਤੋਖ ਵਿਚਾਰ, ਹੁਕਮੀ ਆਕਾਰੁ, ਹੁਕਮੀ ਜੀਅ, ਅਤੇ 'ਜਨੁ ਨਾਨਕੁ ਗਾਵੈ ਦੇਖਿ ਹਦੂਰਿ'[4] ਆਦਿ ਵਿਸ਼ੇ ਗਾਇਣ ਕੀਤੇ ਹਨ। ਹਉਮੈ ਅੰਦਰ ਦਾਤਾਂ ਗਾਉਂਦੇ ਹਨ। ਹੁਕਮੀ ਢਾਡੀ ਦਾਤਾਰ ਨੂੰ ਗਾਉਂਦਾ ਹੈ। ਅਬੂਝ ਚਿਤ੍ਰਕਾਰੀ ਗਾਂਵਦੇ ਹਨ। ਬੂਝਨਹਾਰ ਚਤੇਰੇ ਨੂੰ ਗਾਉਂਦੇ ਹਨ। ਹੋਰ ਕੀਤੇ ਨੂੰ ਗਾਉਂਦੇ ਹਨ। ਗੁਰਮੁਖ ਢਾਢੀ ਕਰਤੇ ਨੂੰ ਗਾਉਂਦਾ ਹੈ। ਗੁਣ, ਗਾਵਨਹਾਰ ਤੇ ਗੀਤ, ਤਿੰਨਾਂ ਦਾ ਅੰਤ ਨਹੀਂ।

---

1. 'ਕੋਈ ਬੋਲੈ ਨਿਰਵਾ, ਕੋਈ ਬੋਲੈ ਦੂਰਿ' (ਟੋਡੀ, ਭਗਤ ਨਾਮਦੇਵ ਜੀ)
   '...ਮਨਮੁਖਿ ਜਾਤਾ ਦੂਰੇ' (ਵਡਹੰਸੁ, ਮਹਲਾ ੩)
   'ਸਾਕਤ ਨਰ ਲੋਭੀ ਜਾਣਹਿ ਦੂਰਿ'। ੩।
   (ਬਸੰਤ, ਮਹਲਾ ੪, ਘਰੁ ੧, ਇਕਤੁਕੇ)
   'ਜੋ ਠਾਕੁਰੁ ਸਦ ਸਦਾ ਹਜਰੇ। ਤਾਕਉ ਅੰਧਾ ਜਾਨਤ ਦੂਰੇ'।
   (ਸੁਖਮਨੀ ਸਾਹਿਬ)
   'ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ'
   (ਵਾਰ ਮਾਰ, ਡਖਣੇ, ਮਹਲਾ ੫)
   'ਜਨੁ ਨਾਨਕੁ ਗਾਵੈ ਦੇਖਿ ਹਦੂਰਿ'। ੪। (ਸੂਹੀ, ਮਹਲਾ ੫, ਘਰੁ ੧)
   'ਸਦ ਹਜੂਰਿ ਹਾਜਰੁ ਹੈ ਨਾਜਰ, ਕਤਹਿ ਨ ਭਇਓ ਦੂਰਾਈ'
   (ਮਾਰੂ, ਮਹਲਾ ੫)
   '...ਪੁਰਖੁ ਨਿਰੰਜਨੁ ਦੇਖਿਆ ਹਜੂਰਿ। ੧।'
   (ਸਾਰੰਗ, ਮਹਲਾ ੪, ਘਰੁ ੧)
   'ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ।' (ਵਡਹੰਸ, ਮਹਲਾ ੩)
2. ਬਸੰਤ, ਮਹਲਾ ੩। 3. ਪ੍ਰਭਾਤੀ, ਮਹਲਾ ੧।
4. ਸੂਹੀ, ਮਹਲਾ ੫, ਘਰੁ ੧।

ਸਚੁ ਦਾਤਾਰ ਹੈ[1]। ਗਾਵਣਹਾਰ ਗਾਉਂਦੇ ਤੇ ਦਾਤਾਂ ਮੰਗਦੇ ਹਨ। ਦਾਤਾਰ-ਭੰਡਾਰ ਅਖੁਟ ਹੈ। ਦਾਤਾ—ਦਾਤਾਰ ਦਾਤਾਂ ਦੇਂਦਾ ਹੈ। ਗਾਵਣਹਾਰਾਂ ਨੂੰ ਦਾਤਾਂ ਮਿਲਦੀਆਂ ਹਨ। ਦਾਤਾਰ ਦੀਆਂ ਦਾਤਾਂ ਮੁਕ-ਦੀਆਂ ਨਹੀਂ। ਦਾਤਾਂ ਅਮੁੱਲ ਹਨ। ਭਿਖਾਰੀ ਦਾਤਾਂ ਲੈਂਦੇ ਲੈਂਦੇ ਥੱਕ ਪੈਂਦੇ ਹਨ। ਨਿਰਭਉ ਨਿਰੰਕਾਰ ਦਾਤਾਰ ਦਾਤਾਂ ਦੇਂਦਾ ਥੱਕਦਾ ਨਹੀਂ। ਭੰਡਾਰ ਮੁਕਦਾ ਨਹੀਂ। 'ਦੇਦੇ ਤੋਟਿ ਨ ਆਵੈ ਸਾਚੇ'[2]। ਗਾਵਣਹਾਰ ਸਦ-ਸਦਾ ਪਏ ਖਾਂਦੇ ਹਨ। ਨਿੱਤ ਛੱਕਦੇ ਛੱਕਦੇ ਹੁਟ ਜਾਂਦੇ ਹਨ। ਪਉੜੀ ੨੫ ਵਿਚਿ 'ਕੇਤੇ ਮੂਰਖ ਖਾਹੀ ਖਾਹਿ' ਲਿਖਿਆ ਹੈ। 'ਨਾਨਕੁ ਮਾਗੈ ਨਾਮੁ ਦਾਨੁ'[3]। ਇਹ ਮੰਗ ਗੁਰਮੁਖਿ ਢਾਡੀ ਮੰਗਦਾ ਹੈ।

੪.

ਸਤਿਨਾਮ-ਸਚੁ-ਕਿਵ ਸਚਿਆਰਾ ਹੋਈਐ-ਸਾਚਾ ਸਾਹਿਬੁ-ਸਚੁ ਨਾਇ-ਸਚੁ ਨਾਉ-ਵਡਿਆਈ ਵੀਚਾਰੁ-ਸਭ ਆਪੇ ਸਚਿਆਰੁ : ਇਹ ਸਤਿ ਸਿੱਧਾਂਤ ਸਿਲਸਲਾ ਹੈ।

ਚੌਥੀ ਪਉੜੀ ਵਿਚ ਦੋ ਪ੍ਰਸ਼ਨ ਹਨ :—

(੧) ਕਿ ਅਗੈ ਰਖੀਐ ? (੨) ਕਿ ਬੋਲਣੁ ਬੋਲੀਐ ?

ਸ੍ਰੀ ਗੁਰੂ ਨਾਨਕ ਦੇਵ ਜੀ ਰਾਮਕਲੀ ਰਾਗ ਵਿੱਚ ਲਿਖਦੇ ਹਨ :—

ਤੁਧਨੋ ਨਿਵਣੁ ਮੰਨਣੁ ਤੇਰਾ 'ਨਾਉ'।
'ਸਾਚੁ' 'ਭੇਟ' ਬੈਸਣ ਕਉ ਥਾਉ।
ਸਤੁ, ਸੰਤੋਖੁ ਹੋਵੈ 'ਅਰਦਾਸਿ'।
ਤਾ ਸੁਣਿ ਸਦਿ ਬਹਾਲੇ ਪਾਸਿ।

(ਰਾਮਕਲੀ, ਮਹਲਾ ੧)

---

1. 'ਇਕ ਦਾਤਾਰੁ, ਸਗਲੇ ਹੈ ਜਾਚਿਕ' ਦੇਹਿ ਦਾਨੁ ਸ੍ਰਿਸਟੀ ਜਾਹੇ'। ੯।
(ਮਾਰੂ, ਸੋਲਹੇ, ਮਹਲਾ ੫)

2. ਮਾਰੂ, ਮਹਲਾ ੧।

3. ਕਾਨੜਾ, ਮਹਲਾ ੫, ਘਰੁ ੮।

ਇਹ 'ਭੇਟ' ਤੇ 'ਅਰਦਾਸ' ਬਾਬਤ ਪ੍ਰਸ਼ਨ ਹਨ। ਉੱਤਰ ਚਉਥੀ ਪਉੜੀ ਵਿਚ ਹੀ ਦਿੱਤੇ ਹਨ।

ਤੀਜੀ ਪਉੜੀ ਵਿਚ ਹੋਰਨਾਂ ਢਾਡੀਆਂ ਕੀ ਕੀ ਗਾਵਿਆ, ਦਸਿਆ ਹੈ। ਚਉਥੀ ਪਉੜੀ ਵਿਚ ਸ੍ਰੀ ਜਪੁ ਕਰਤਾ ਜੀ ਦੱਸਦੇ ਹਨ, ਕਿ ਅਸਾਂ ਕੀ 'ਭਾਖਿਆ' ਹੈ। ਸਚੁ ਸਾਹਿਬ ਦਾ ਸਚੁ ਨਾਉ ਜਪਨਾ, ਅਤੇ ਤਦ-ਅਰਥ ਅਪਾਰ ਭਾਉ ਕਰਨਾ, ਨਾਮ ਜੋਗ ਦੀ ਸਿਖਿਆ ਭਾਸ਼ਨ ਕੀਤੀ ਹੈ। ਇਉ 'ਗੁਰਮੁਖਿ ਸਦਾ ਨਿਰੋਧ'[1] ਹੁੰਦਾ ਹੈ 'ਨਾਨਕੁ ਵਖਾਣੈ ਸਾਚੁ ਨਾਮੁ'[2]। 'ਮੰਗੈ ਅੰਮ੍ਰਿਤ ਨਾਮੁ .....'[3]। 'ਨਾਮੁ ਦੇਹਿ ਮਾਗੈ ਦਾਸੁ ਤੇਰਾ'[4]। ਨਾਨਕੁ ਨੀਚੁ ਭਿਖਿਆ ਦਰਿ ਜਾਚੈ' ਮੈ ਦੀਜੇ ਨਾਮੁ ਵਡਾਈ ਹੇ[5]। 'ਕਰ ਜੋੜਿ ਨਾਨਕੁ ਸਾਚੁ ਮਾਗੈ'[6]... 'ਰਸਕਿ ਰਸਕਿ ਨਾਨਕੁ ਗੁਨ ਬੋਲੈ'[7]। ਇਹ ਸ੍ਰੀ ਜਪੁ ਕਰਤਾ ਜੀ ਨੇ ਆਖਿਆ ਤੇ ਮੰਗਿਆ ਹੈ। ਇਹ ਭਾਖਿਆ ਤੇ ਭਿਖਿਆ ਹੈ। ਦੇਹਿ ਦੇਹਿ ਦੋ ਬਾਰ (Emphasis) ਲਈ ਵਰਤਿਆ ਹੈ। ਨਾਉ ਅਤੇ ਭਾਉ ਦੋਨੋ ਮੰਗੇ ਹਨ। ਸਾਹਿਬ ਸਚੁ ਦਾਤਾਰ ਇਹ ਦਾਤਾਂ ਦੇਂਦਾ ਹੈ। ਨਾਮ ਅਤੇ ਭਾਉ ਅਪਾਰ ਅਖੁੱਟ ਅਮੁੱਲ ਦਾਤਾਂ ਹਨ।

ਸਚੁ ਦਾਤਾਰ ਦੀਆਂ ਦਿਤੀਆਂ ਹੋਈਆਂ ਦਾਤਾਂ ਵਿਚੋਂ ਅਸੀਂ ਕੀ ਵਸਤੁ ਮੋੜ ਕੇ ਸਚੁ ਸਾਹਿਬੁ ਅਗੇ ਰੱਖੀਏ, ਜਿਸ ਭੇਟ ਰਖਨ ਨਾਲ ਸੱਚਾ ਦਰਬਾਰ ਦਿੱਸੇ।

'ਸਚਾ ਆਪਿ ਸਚਾ ਦਰਬਾਰੁ' (੩੪, ਜਪੁ) 'ਦਰਮਾਦੇ ਠਾਢੇ ਦਰਬਾਰਿ' ਤੁਝ ਬਿਨੁ ਸੁਰਤਿ ਕਰੈ ਕੋ ਮੇਰੀ, 'ਦਰਸਨੁ' ਦੀਜੈ ਖੋਲ੍ਹਿ ਕਿਵਾਰ। ੧। ਰਹਾਉ।[8]

---

1. ਸਿਰੀ ਰਾਗ, ਮਹਲਾ ੩। 2. ਬਸੰਤੁ, ਮਹਲਾ ੩।
3. ਰਾਮਕਲੀ ਕੀ ਵਾਰ, ਮਹਲਾ ੫। 4. ਮਾਰੂ, ਮਹਲਾ ੫।
5. ਮਾਰੂ, ਸੋਲਹੇ, ਮਹਲਾ ੧।
6. ਬਿਲਾਵਲ, ਮਹਲਾ ੧, ਛੰਤ ਦਖਣੀ।
7. ਕਾਨੜਾ, ਮਹਲਾ ੫, ਘਰੁ ੧੧। 8. ਬਿਲਾਵਲ, ਭਗਤ ਕਬੀਰ ਜੀ।

ਇਹ ਦਰ-ਦਰਸ਼ਨ ਦੀ ਮੰਗ ਹੈ। ਇਹ ਭੇਟ ਦੀ ਪੁਛ ਹੈ। ਇਹ ਪਹਿਲਾ ਪ੍ਰਸ਼ਨ ਹੈ। ਦਰਸ਼ਨ ਵੇਲੇ ਮੁਖੋਂ ਕਿ ਬੋਲ ਬੋਲੀਐ, ਜਿਸ ਅਰਦਾਸ ਨੂੰ ਸੁਣਕੇ ਦਾਤਾਰ ਪਿਆਰੀ ਦਾਤ ਬਖਸੇ। 'ਨਦਰੀ ਉਪਜੈ ਪਿਆਰ'[1]। ਸਚੁ ਪਿਆਰ-ਸ੍ਵਰੂਪ ਹੈ। 'ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ'[2]। 'ਅਬ ਤਬ ਅਵਰੁ ਨ ਮਾਗਉ ਹਰਿ ਪਹਿ, 'ਨਾਮੁ ਨਿਰੰਜਨ' ਦੀਜੈ ਪਿਆਰਿ[3]। 'ਨਾਨਕ ਆਖਣੁ ਆਖੀਐ ਜੇ ਸੁਣਿ ਧਰੇ ਪਿਆਰੁ'[4]। 'ਦੋਸੀ ਦੋਸ ਧਰੇ', ਢਾਡੀ ਹਿਰਦੇ ਪਿਆਰ ਧਰੇ। ਗੁਰਮੁਖਿ ਪਿਆਰੇ ਹਨ। 'ਗੁਰ ਕੇ ਬਚਨ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ'[5]। ਇਹ ਜੁਗਲ ਪ੍ਰਸ਼ਨੋਤਰੀ ਹੈ। ਇਹ ਦਰਸ਼ਨ ਅਤੇ ਪਿਆਰ ਦੀ ਮੰਗ ਹੈ। ਇਹ ਪੇਸ਼ਕਸ਼ ਅਤੇ ਅਰਜ਼ ਦੀ ਪੁੱਛ-ਗਿਛ ਹੈ। ਇਹ ਨਜ਼ਰਾਨੇ ਅਤੇ ਅਰਜ਼ ਦਾ ਜ਼ਿਕਰ ਹੈ।

ਉਤਰ ਇਹ ਦਿੱਤਾ ਹੈ। 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ' ਸਚ ਨਾਉ ਵਡਿਆਈ ਭੇਟ ਅਗੇ ਰਖੀਏ। 'ਤੇਰੀ ਮਹਿਮਾ ਤੂ ਹੈ ਜਾਣਹਿ। ਅਪਣਾ ਆਪੁ ਤੂ ਆਪਿ ਪਛਾਣਹਿ'[6]। 'ਆਪੇ ਜਾਣੈ ਆਪ' ਵਡਿਆਈ ਹੈ। ਸੱਚਾ ਸੁਜਾਖਾ ਹੈ। ਇਹ ਵਡਿਆਈ ਭੇਟ ਹੈ। ਸਚੁ ਨਾਉ ਵੀਚਾਰੁ ਬੋਲ ਬੋਲੀਐ। 'ਗੁਰਿ ਸਤਿਗੁਰ ਕਹਿਆ ਜੀ ਸਾਰਾ ਅਗਮ ਬੀਚਾਰੋ'[7]। 'ਥਾਲ ਵਿਚਿ ਤਿੰਨ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ'[8]। ਇਹ ਸਿਫਤ ਵੀਚਾਰ ਅਰਦਾਸ ਹੈ। ਹੋਰ ਢਾਡੀ ਤ੍ਰਿਗੁਣ ਵਡਿਆਈਆਂ ਗਾਉਂਦੇ ਹਨ। ਸ੍ਰੀ ਜਪੁ ਕਰਤਾ ਜੀ ਸਚ ਨਾਉ ਵਡਿਆਈ ਭੇਟ ਗਾਉਂਦਾ ਹੈ। ਹੋਰ ਢਾਡੀ 'ਵਿਦਿਆ ਵਿਖਮੁ ਵੀਚਾਰੁ' ਗਾਉਂਦੇ ਹਨ। ਸ੍ਰੀ ਜਪੁ ਕਰਤਾ ਢਾਡੀ ਜੀ ਸਚਨਾਉ ਵੀਚਾਰੁ ਬੋਲ ਬੋਲਦਾ ਹੈ।...'ਅੰਧਿਆ ਅੰਧੁ

---

1. ਵਡਹੰਸ, ਮਹਲਾ ੩।
2. ਰਾਮਕਲੀ ਕੀ ਵਾਰ, ਮਹਲਾ ੩। 3. ਗੂਜਰੀ, ਮਹਲਾ ੧।
4. ਆਸਾ, ਮਹਲਾ ੩।
5. ਨਟ, ਮਹਲਾ ੪। 6. ਮਾਝ ਮਹਲਾ ੫।
7. ਸੂਹੀ, ਮਹਲਾ ੫। 8. ਮੁੰਦਾਵਣੀ, ਮਹਲਾ ੫।

ਵੀਚਾਰੁ'[1] । ਹੁਕਮਿ ਰਜਾਈ ਚਲਣ ਵਾਲਾ ਸਚਿਆਰਾ ਸਤਿ ਮਹਿਮਾ ਅਤੇ ਸਤਿ ਵੀਚਾਰ ਗਾਇਣ ਕਰਦਾ ਹੈ । ਐਸਾ ਢਾਡੀ ਪਾਤਸ਼ਾਹ ਹੁੰਦਾ ਹੈ ।

ਸਚੁ ਨਾਉ ਵਡਿਆਈ ਵੀਚਾਰੁ ਦਾ ਵੇਲਾ ਅੰਮ੍ਰਿਤ ਵੇਲਾ ਹੈ ।

ਪਉੜੀ ੧੫ ਵਿਚ ਲਿਖਿਆ ਹੈ, 'ਮੰਨੈ ਪਾਵਹਿ ਮੋਖ ਦੁਆਰੁ' ਇਹ ਨਾਮ ਨਿਰੰਜਨ ਮੰਨੈ ਕੀ ਗਤਿ ਦਸੀ ਹੈ । ਚਉਥੀ ਪਉੜੀ ਵਿਚ 'ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ' ਲਿਖਿਆ ਹੈ । ਪਉੜੀ ੨੪ ਵਿਚ ਨਾਨਕ ਨਦਰੀ ਕਰਮੀ ਦਾਤਿ ਲਿਖਿਆ ਹੈ । ਕਪੜਾ ਅਤੇ ਮੋਖੁ ਦੁਆਰੁ ਦਾਤਾਂ ਹਨ ।'ਸਿਫਤਿ ਸਰਮ ਕਾ ਕਪੜਾ ਮਾਂਗਉ'[2] । 'ਸਚੀ ਸਿਫਤਿ ਸਾਲਾਹਿ ਕਪੜਾ ਪਾਇਆ'[3] । ਇਹ ਕਪੜਾ (ਖ਼ਿਲਅਤ) ਢਾਡੀ ਜੀ ਨੂੰ ਮਿਲਿਆ । ਸਿਫਤਿ ਸਾਲਾਹ ਹੁਕਮ-ਰਜਾਈ ਹੈ । ਸਰਮ ਖੰਡ 'ਚ ਬਾਣੀ ਰੂਪ ਮੰਨੀ ਹੈ । 'ਕਬੀਰ ਮੁਕਤਿ-ਦੁਆਰਾ ਸੰਕੁੜਾ ਰਾਈ ਦਸਵੈ ਭਾਇ'[4] । ੫੮ । 'ਗੁਰਮੁਖਿ ਪਾਏ ਮੋਖ ਦੁਆਰੁ'[5] । 'ਜਮ ਦੁਆਰਿ ਨ ਹੋਹੁ ਖੜੀਆ'[6] । 'ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ । ਜਿਨਿ ਪੀਤੀ ਤਿਸੁ ਮੋਖ ਦੁਆਰ'[7] । ਇਹ ਮੋਖ ਦੁਆਰ ਦਰਸ਼ਨ ਮਿਠ-ਬੋਲੜੇ ਢਾਡੀ ਜੀ ਨੂੰ ਮਿਲਿਆ । 'ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ'[8] ।

'ਨਾਨਕ ਕਿਸਨੋ ਆਖੀਐ ਸਭੁ ਵਰਤੈ ਆਪਿ ਸਚਿਆਰੁ'[9] । ਇਹ

---

1. ਸਲੋਕ ਮਹਲਾ ੧, ਸਾਰੰਗ ਕੀ ਵਾਰ, ਮਹਲਾ ੪ ।
2. ਪ੍ਰਭਾਤੀ, ਮਹਲਾ ੧ ।
3. ਵਾਰ ਮਾਝ, ਮਹਲਾ ੧ ।
4. ਸਲੋਕ, ਕਬੀਰ ਜੀਉ ਕਾ । (ਗੂਜਰੀ ਕੀ ਵਾਰ, ਮਹਲਾ ੩)
5. ਮਾਰੂ, ਸੋਲਹੇ, ਮਹਲਾ ੩ । (ਮਾਝ, ਮਹਲਾ ੩)
6. ਵਡਹੰਸ, ਮਹਲਾ ੧, ਛੰਤ ।
7. ਮਲਾਰ, ਮਹਲਾ ੧, ਅਸਟਪਦੀਆ, ਘਰੁ ੨ ।
8. ਸਲੋਕ ਮਹਲਾ ੧, ਸਾਰੰਗ ਕੀ ਵਾਰ, ਮਹਲਾ ੪ ।
9. ਸਲੋਕ ਮਹਲਾ ੩, ਸਾਰੰਗ ਕੀ ਵਾਰ, ਮਹਲਾ ੪ ।

ਏਵੈਂ ਜਾਨੀਐ, ਜਿਵੇਂ ਉੱਪਰ ਦਿੱਤਾ ਹੈ । 'ਜੇ ਕੋ ਬੁਝੈ ਹੋਵੈ ਸੁਚਿਆਰੁ'[1] । ਇਹ ਭੇਟ ਅਰਦਾਸ ਅਤੇ ਦਰਸਨ-ਪਿਆਰ ਚਾਰ ਚੀਜ਼ਾਂ ਦਾ ਜਾਨਣਾ ਹੈ ।

ਪਉੜੀ ੩ ਅਤੇ ੪, ਪਉੜੀ ੨੭ ਸੋਦਰੁ ਦੇ ਪੂਰਬਾਰਧ ਅਤੇ ਉਤ੍ਰਾਰਧ ਨਾਲ ਮੇਲ ਖਾਂਦੀ ਹੈ ।

## ੫—੬
## (ਪਹਿਲਾ ਜੋਟਾ)

ਜਪੁ ਬਾਣੀ ਵਿਚਿ ਪੰਜ ਜੋਟੇ ਹਨ । ਇਹ ਪਹਿਲਾ ਜੋਟਾ ਹੈ । ਅਨੁਪ੍ਰਾਸ ਇਹ ਹੈ :—

ਗੁਰਾ ਇਕ ਦੇਹਿ ਬੁਝਾਈ ।
ਸਭਨਾ ਜੀਆ ਕਾ ਇਕ ਦਾਤਾ, ਸੋ ਮੈ ਵਿਸਰਿ ਨ ਜਾਈ[2] ।
। ੫ ਤੇ ੬ । ਜਪੁ ।

ਗੁਰਬਾਣੀ ਵਿਚਿ ਲਿਖਿਆ ਹੈ :—

ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ।
(ਵਡਹੰਸ, ਮਹਲਾ ੩)

ਏਕੋ ਨਾਮੁ ਹੁਕਮੁ ਹੈ ਨਾਨਕ, ਸਤਿਗੁਰਿ ਦੀਆ ਬੁਝਾਇ ਜੀਉ ।੫।
(ਸਿਰੀ ਰਾਗ, ਮਹਲਾ ੧, ਘਰੁ ੩)

ਪਾਇ ਪਰਉ ਗੁਰ ਕੈ ਬਲਿਹਾਰੈ, ਜਿਨਿ ਸਾਚੀ ਬੂਝ ਬੁਝਾਈ ।
(ਸੋਰਠਿ, ਮਹਲਾ ੧, ਚਉਤੁਕੇ)

ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ।
ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ।
(ਸੂਹੀ, ਮਹਲਾ ੫, ਅਸਟਪਦੀਆ, ਘਰੁ ੧੦)

ਏਹ ਅਨੁਪ੍ਰਾਸ ਗੁਰਸਿੱਖ ਅਰਦਾਸ ਹੈ । ਇਹ ਨਾਮ ਨਿਰੰਜਨ ਬੁਝਾਨ ਲਈ ਬੇਨਤੀ ਹੈ । ਸਤਿਗੁਰ ਨੇ ਸਿੱਖ ਨੂੰ ਨਾਮ ਨਰਿੰਜਨ ਦੀ ਬੂਝ ਬੁਝਾਈ ।

---

1. ਪਉੜੀ ੧੬ । ਜਪੁ,
2. ਸੋ ਐਸਾ ਦਾਤਾਰੁ ਮਨਹੁ ਨ ਵੀਸਰੈ । (ਰਾਮਕਲੀ ਕੀ ਵਾਰ, ਮਹਲਾ ੫)

ਸਾਹਿਬੁ ਦਾਤਾਰ ਭੁਲਕੇ ਵੀ ਨਾ ਵਿਸਰੇ, ਏਹ ਬੇਨਤੀ ਹੈ ।

ਨਾਮੁ 'ਨਿਰੰਜਨ' ਪਉੜੀ ਪੰਜ ਤੋਂ ਪਉੜੀ ਪੰਦਰਾਂ ਤੱਕ ਵਰਤਿਆ ਹੋਯਾ ਹੈ ! 'ਸਤਿਨਾਮੁ' ਹੀ ਨਾਮੁ 'ਨਿਰੰਜਨ' ਹੈ । ...ਤੂ ਸਤਿ ਸਤਿ ਪੁਰਖ ਨਿਰੰਜਨਾ[1] । 'ਤੂਹੀ ਨਿਰੰਜਨੁ ਸਾਚੋ ਨਾਉ'[2] । ਸਤਿਨਾਮੁ' ਅਤੇ ਨਾਮ 'ਨਿਰੰਜਨ' ਅਭੇਦ ਹਨ । 'ਸਤਿਨਾਮ' ਪਰਾ ਪੂਰਬਲਾ ਹੈ । 'ਨਿਰੰਜਨ' 'ਕਿਰਤਮ ਨਾਮ' ਹੈ । 'ਬਾਸੁਦੇਵ ਨਿਰੰਜਨ ਦਾਤੇ'[3] । ਅੰਜਨ ਨੂੰ ਨਿਰ ਕੀਤਾ, ਤਾਂ 'ਸਚੁ' ਰਿਹਾ । 'ਸਤਿ' 'ਹੈ' ਹੈ । ੧ ਏਕੰਕਾਰ ਹੋਯਾ । 'ਆਪੇ ਹੋਇਓ ਇਕੁ...[4] । 'ਏਕੰਕਾਰ' 'ਨਿਰੰਜਨ' ਹੈ । 'ਨਿਰਗੁਣੁ ਸਰਗੁਣੁ ਆਪੇ ਸੋਈ'[5] । 'ਆਪੇ ਆਪਿ ਨਿਰੰਜਨਾ, ਜਿਨਿ ਆਪੁ ਉਪਾਇਆ'[6] । 'ਨਿਰੰਜਨ' ਆਪੇ ਆਪ ਹੈ । 'ਨਿਰੰਜਨ' ਕਿਸੇ ਦਾ ਕੀਤਾ ਹੋਇਆ ਨਹੀਂ । 'ਕੀਤਾ ਕਿਆ ਸਾਲਾਹੀਐ ਕਰੇ ਸੋਈ ਸਾਲਾਹਿ'[7] । 'ਨਿਰੰਜਨ' ਕਿਸੇ ਦਾ ਥਾਪਿਆ ਹੋਇਆ ਵੀ ਨਹੀਂ । 'ਨਿਰੰਜਨ' ਫਾਨੀ ਨਹੀਂ । 'ਆਦਿ ਮਧਿ ਅੰਤਿ 'ਹੈ' ਸੋਊ[8] । ੧ । 'ਤੂੰ ਨਿਰਗੁਨ ਤੂੰ ਸਰਗੁਨੀ'[9] । ੨ ।

'ਨਿਰੰਜਨ' ਗੁਨੀ ਨਿਧਾਨ ਹੈ । 'ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ'[10] ਸੇਵਕ ਨੇ 'ਨਿਰੰਜਨ' ਸੇਵਿਆ, ਤਾਂ ਮਾਨ ਪਾਇਆ । 'ਸੇਵੀਲੇ ਗੋਪਾਲ ਰਾਇ ਅਕਲ 'ਨਿਰੰਜਨ'[11] । 'ਸੇਵੀ

---

1. ਕਾਨੜੇ ਕੀ ਵਾਰ, ਮਹਲਾ ੪, ਪਉੜੀ ੨ ।
2. ਬਿਲਾਵਲ, ਮਹਲਾ ੧, ਥਿਤੀ, ਘਰੁ ੧੦, ਜਤਿ ।
3. ਮਾਰੂ, ਸੋਲਹੇ, ਮਹਲਾ ੫ । 4. (ਰਾਮਕਲੀ ਕੀ ਵਾਰ, ਮਹਲਾ ੫ ।
5. ਮਾਝ, ਮਹਲਾ ੩ ।
6. ਸਲੋਕ, ਮਹਲਾ ੧, ਸਾਰੰਗ ਕੀ ਵਾਰ, ਮਹਲਾ ੪ ।
7. ਸਲੋਕ, ਮਹਲਾ ੨, ਸਾਰੰਗ ਕੀ ਵਾਰ, ਮਹਲਾ ੪ ।
8. ਮਾਰੂ, ਮਹਲਾ ੫, ਘਰੁ ੨ । 9. ਗਉੜੀ, ਚੇਤੀ, ਮਹਲਾ ੫ ।
10. ਸੂਹੀ, ਮਹਲਾ ੪, ਘਰੁ ੭ । 11. ਮਲਾਰ, ਭਗਤ ਨਾਮਦੇਵ ਜੀ ।

ਸਤਿਗੁਰ ਭਾਇ ਨਾਮੁ 'ਨਿਰੰਜਨਾ'[1] । '...ਅਕੁਲ 'ਨਿਰੰਜਨ' ਗਾਇਆ'[2] । 'ਨਿਰੰਜਨ' ਗੁਨੀ-ਨਿਧਾਨ ਗਾਵੀਏ, ਨਾਮ 'ਨਿਰੰਜਨ' ਸੁਨੀਏ, ਨਾਮ ਨਿਰੰਜਨ ਮਨੀਏ, ਚਿਤਿ ਵਿਚਿ 'ਨਿਰੰਜਨ' ਨਾਲ ਅਪਾਰ ਭਾਉ ਰਖੀਏ, ਇਹ ਨਾਮ 'ਨਰੰਜਨ' ਸੇਵਨਾ ਹੈ। ਸੇਵਾ ਦਾ ਮੇਵਾ ਹੈ। ਨਾਮ 'ਨਿਰੰਜਨ' ਸੇਵਿਆ, ਤਾਂ ਦੁੱਖ ਨਿਵਿਰਤੀ ਤੇ ਸੁੱਖ ਪ੍ਰਾਪਤੀ ਹੁੰਦੀ ਹੈ 'ਅਕੁਲ 'ਨਿਰੰਜਨ' ਗਾਇ, ਜਮ ਤੇ ਕਿਆ ਡਰੀਐ'[3] । 'ਜਮ ਕੇ ਫਾਹੇ ਕਾਟਹਿ ਹਰਿ ਜਪਿ, ਅਕੁਲ 'ਨਿਰੰਜਨ' ਪਾਇਆ'[4] । 'ਨਾਨਕ ਨਾਮੁ 'ਨਿਰੰਜਨ' ਜਪੀਐ ਮਿਲਿ ਸਤਿਗੁਰ ਸੁਖੁ ਪਾਇਆ[5] । 'ਨਾਨਕ ਨਾਮ ਨਿਰੰਜਨ ਪਾਇਆ, ਨਾਮੁ ਜਪਤ ਸੁਖੁ ਪਾਇ'[6] । ੪ । ਸਤਿਗੁਰ ਸਿੱਖ ਨੂੰ ਨਿਜ ਘਰੁ ਵਿੱਚ ਲੈ ਜਾਂਦਾ ਹੈ । ਨਿਜ ਘਰੁ ਸੁਖ ਘਰ ਹੈ ਗੁਰਮੁਖਿ ਨੂੰ ਨਾਦ ਤੇ ਵੇਦ ਮਿਲੇ ਹਨ । 'ਨਾਮੁ ਹਮਾਰੈ ਬੇਦ ਅਰੁ ਨਾਦ'[7] । ਗੁਰਮੁਖਿ ਨੂੰ ਨਾਮ 'ਨਿਰੰਜਨ' ਵਡਿਆਈ ਮਿਲੀ ਹੈ । 'ਘਰਿ ਆਏ ਵਜੀ ਵਾਧਾਈ । ਸਚ ਨਾਮ ਕੀ ਮਿਲੀ ਵਡਿਆਈ'[8] । ਗੁਰਮੁਖਿ ਨੂੰ 'ਨਿਰੰਜਨ' ਮਿਲਦਾ ਹੈ । 'ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲ'[9] । 'ਨਾਨਕ ਨਾਮੁ ਨਿਰੰਜਨੁ ਗਾਈਐ, ਪਾਈਐ ਸਰਬ ਨਿਧਾਨਾ'[10] । ਜਾਕਉ ਗੁਰਮੁਖਿ ਆਪਿ ਬੁਝਾਈ । ਤਾਕੇ ਹਿਰਦੈ ਰਹਿਆ ਸਮਾਈ[11] । 'ਕਹੁ ਨਾਨਕ ਨਾਮੁ 'ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ[12] ।੪ ।੨ । 'ਗੁਣ ਮਹਿ ਗੁਣੀ ਸਮਾਏ......[13] । ਗੁਰਮੁਖਿ ਨੇ 'ਨਿਰੰਜਨ' ਤੇ

---

1. ਸੂਹੀ, ਮਹਲਾ ੧ । 2. ਮਾਰੂ, ਮਹਲਾ ੧ (ਪੰਨਾ ੧੦੪੦)
3. ਮਾਰੂ ਮਹਲਾ, ੧ (ਪੰਨਾ ੧੦੪੦) 4. ਮਾਰੂ, ਸੋਲਹੇ, ਮਹਲਾ ੧ ।
5. ਸੂਹੀ, ਮਹਲਾ ੫ । 6. ਸਾਰੰਗ, ਮਹਲਾ ੪, ਘਰੁ ੧ ।
7. ਭੈਰਉ, ਮਹਲਾ ੫, ਚਉਪਦੇ ਘਰੁ ੨ ।
8. ਵਾਰ ਸੂਹੀ ਕੀ, ਸਲੋਕ ਮਹਲਾ ੧ ।
9. ਸਿਰੀ ਰਾਗੁ, ਮਹਲਾ ੧, ਘਰੁ ਦੂਜਾ ੨ । 10. ਧਨਾਸਰੀ, ਮਹਲਾ ੫ ।
11. ਰਾਗ ਸੋਰਠਿ, ਬਾਣੀ ਭਗਤ ਕਬੀਰ ਜੀ ।
12. ਵਡਹੰਸ, ਮਹਲਾ ੩ । 13. ਵਡਹੰਸ, ਮਹਲਾ ੩ ।

'ਨਾਮ ਨਿਰੰਜਨ' ਮਾਨ ਪਾਇਆ।

ਈਸਰ, ਬ੍ਰਹਮਾ, ਗੋਰਖ ਅਤੇ ਮਾਈ ਪਾਰਬਤੀ ਨਾਮ ਨਿਰੰਜਨ ਸੁਣਨਿ ਆਖਣਿ ਅਤੇ ਗਾਵਣਿ ਹਾਰੇ ਹਨ। ਇਹਨਾਂ ਉੱਪਰ ਨਾਦ ਗਿਆਨ ਦਾ ਕਰਮ ਹੈ। ਕਈ ਵੇਸ ਇਨ੍ਹਾਂ ਨੂੰ ਗੁਰੂ (ਮਾਈ) ਮੰਨਦੇ ਹਨ। ਜੇ 'ਹਉ' ਮਾਇਆ ਤੇ ਤਿਨ ਗੁਣ ਜਾਣਾ, ਤਾਂ ਆਖਾ ਨਾਹੀ। ਕਿਉਂਕਿ ਇਨ੍ਹਾਂ ਦਾ ਕਥਨ ਕਹਿਆ ਨਹੀਂ ਜਾਂਦਾ। ਅਨਭਵ ਸਿਧ ਹੈ ਪਰ ਅਕਥਨੀਯ ਹੈ। ਹਉ ਜਪੁ ਕਰਤਾ, ਲਈ ਹੈ। ਗੁਰਮੁਖਿ ਨਾਮ, 'ਨਿਰੰਜਨ' ਨਾਦ, ਨਾਮ 'ਨਿਰੰਜਨ' ਵੇਦ, 'ਨਾਮ ਨਿਰੰਜਨ' ਹਿਰਦੇ ਰਹਿਆ ਸਮਾਈ ਗਤਿ ਵਰਨਣ ਕਰਦਾ ਹੈ। ਨਿਸ-ਤ੍ਰੈਗੁਣ ਨਿਰੰਜਨ ਰਾਵਿਆ ਹੈ।

ਤੇ ਮਨ ਗੁਰ ਕੀ ਸਿਖ ਸੁਣਿ ਪਾਇਹਿ ਗੁਣੀ ਨਿਧਾਨੁ[1]। 'ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ[2]। ਜੇ ਗੁਰ ਕੀ ਬੁਝਾਈ ਹੋਈ ਸਿਖ ਸੁਣੀ, ਜੇ ਇਕ ਨਿਰੰਜਨ ਦੀ ਸਿਖਿਆ ਸੁਣੀ—ਤਾਂ ਮਤਿ ਵਿਚਿ ਗਾਵੀਐ, ਸੁਣੀਐ, ਮਣੀਐ ਦੀ ਗੁਰਮਤਿ ਆਈ। ਨਾਮ 'ਨਿਰੰਜਨ' ਦੀ ਸਿਖਿਆ ਗੁਰਮਤਿ ਹੈ। ਗੁਰ ਉਪਦੇਸਿ ਜਵਾਹਰ ਮਾਣਕ, ਸੇਵੇ ਸਿਖੁ ਸੁ ਖੋਜਿ ਲਹੈ[3]। ੧। 'ਰਤਨੁ ਜਵੇਹਰੁ ਲਾਲ ਹਰਿ ਨਾਮਾ, ਗੁਰਿ ਕਾਢਿ ਤਲੀ ਦਿਖਲਾਇਆ[4]। 'ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ[5]। ੨। ਸਤਿਗੁਰ ਨੇ ਸਿੱਖ ਨੂੰ ਇਹ ਮਤਿ ਦਿੱਤੀ। ਸਰਮ ਖੰਡ ਵਿੱਚ ਮਤਿ ਘੜੀਦੀ ਹੈ।

'ਆਪੇ ਹੋਇਓ ਇਕ, ਆਪੇ ਬਹੁ ਭਤਿਆ'[6]। ਸਗਲੀ ਸਾਜੀ ਹੋਈ ਸਰਿਸ਼ਟੀ ਜੇਤੀ ਵੇਖਦਾ ਹਾਂ। ਬਿਨ ਕਰਮਾ 'ਕਿ ਮਿਲੈ ਲਈ'? ਇਹ ਨਾਮ 'ਨਿਰੰਜਨ' ਗਾਵੀਐ, ਸੁਣੀਐ, ਮੰਨੀਐ, ਮਤਿ ਕਿਵੇਂ ਮਿਲੇ? ਨਾਮ

1. ਸਲੋਕ ਮਹਲਾ ੩, ਬਿਲਾਵਲ ਕੀ ਵਾਰ, ਮਹਲਾ ੪।
2. ਵਾਰ ਸੂਹੀ ਕੀ, ਸਲੋਕ ਮਹਲਾ ੩।
3. ਪ੍ਰਭਾਤੀ, ਮਹਲਾ ੧।
4. ਰਾਮਕਲੀ, ਮਹਲਾ ੪, ਘਰੁ ੧।
5. ਮਾਰੂ ਸੋਲਹੇ, ਮਹਲਾ ੧।
6. ਰਾਮਕਲੀ ਕੀ ਵਾਰ, ਮਹਲਾ ੩।

'ਨਿਰੰਜਨ' ਅੰਤਰ ਗਤਿ ਤੀਰਥ ਹੈ। ਜੇ ਤਿਸ 'ਨਿਰੰਜਨ' ਦਾਤਾਰ ਨੂੰ ਭਾਵਾਂ, ਤਾਂ ਨਾਮ 'ਨਿਰੰਜਨ' ਗਾਵੀਐ, ਸੁਣੀਐ, ਮੰਨੀਐ ਤੀਰਥ ਨ੍ਹਾਵਾਂ। 'ਸੁਣਿਐ ਅਠਸਠਿ ਕਾ ਇਸਨਾਨੁ'[1] ਬਿਨਾ ਭਾਣੇ ਕੇ ਕਰੀ ਨਾਇ ? 'ਹਉਮੈ ਵਿਚਿ ਗਾਵਹਿ ਬਿਰਥਾ ਜਾਇ'[2]।

ਗੁਰ ਬੂਝ ਬੁਝਾਈ, ਤਾਂ ਸਿਖ ਸੁਣੀ। ਮਤਿ ਵਿੱਚ ਤਾਂ ਹੀ ਆਈ। ਇਹ ਕਰਮ ਹੈ, ਤੇ ਭਾਣੇ ਵਿਚ ਹੈ।

ਚਉਥੀ ਪਉੜੀ ਵਿਚ 'ਨਦਰੀ ਮੋਖੁ ਦੁਆਰੁ' ਲਿਖਿਆ ਹੈ। ਪਉੜੀ ਸਤਵੀਂ ਵਿਚ 'ਨਦਰਿ' ਦੀ ਮਹਿਮਾ ਲਿਖੀ ਹੈ। 'ਸਭਨਾ ਉਪਰਿ ਨਦਰਿ ਪ੍ਰਭ ਤੇਰੀ। ਕਿਸੈ ਥੋੜੀ ਕਿਸੈ ਹੈ ਘਣੇਰੀ'[3]। 'ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ'[4]। ਉੱਤਮ ਨੀਚ 'ਸਭਨਾ ਉਪਰ' 'ਸਾਹਿਬ-ਨਿਰੰਜਨ' ਦੀ ਨਦਰਿ ਹੈ। ਰਾਗ ਸੂਹੀ ਵਿਚ 'ਕੁਚਜੀ' 'ਸੁਚਜੀ'' ਅਤੇ 'ਗੁਣਵੰਤੀ' ਤਿਨ ਸਿਰਲੇਖ ਹਨ। ਪਉੜੀ ਸਤਵੀਂ ਵਿਚ 'ਦੋਸੀ', 'ਨਿਰਗੁਣ', ਅਤੇ 'ਗੁਣਵੰਤਿ' 'ਸਚੁ-ਨਦਰਿ' ਦੇ ਤਿੰਨ ਅਧਿਕਾਰੀ ਦੱਸੇ ਹਨ।

ਜੇ ਕੋਈ ਜੀਅ ਚਿਰੰਜੀਵ, ਨਾਮਵਰ, ਨੇਕਨਾਮ[5], ਕੀਰਤਿ ਮਾਨ, ਜੱਸ ਵਾਲਾ, ਆਗੂ ਹੁੰਦਿਆਂ ਹੋਇਆਂ 'ਨਿਰੰਜਨ' ਦਾ ਮਕਬੂਲਿ-ਨਜਰ ਨਹੀਂ, ਤਾਂ ਉਸ ਦਾ ਕੋਈ ਪੁਰਸਾਨੇ ਹਾਲ ਨਹੀਂ ਹੁੰਦਾ। ਕਰਤਾਰ 'ਰਾਜਾ ਤੇ ਭੇਖਾਰੀ'[6] ਕਰਦਾ ਹੈ। ਜੇ ਨਦਰਿ ਉਪਠੀ ਕਰੇ, ਤਾਂ ਚਿਰੰਜੀਵੀ ਨੂੰ ਅਲਪ ਆਯੂ ਕੀਟ ਬਨਾ ਦੇਂਦਾ ਹੈ। ਦੋਸੀ ਵਿਚ ਦੋਸ (ਔਗੁਣ) ਧਰ ਦੇਂਦਾ ਹੈ। 'ਗੁਣ ਅਵਗੁਣ ਕਾ ਏਕੋ ਦਾਤਾ'[7]। ਗੁਰਮੁਖਿ ਵਿਰਲੀ ਜਾਤਾ ਹੇ। ੧੦।

---

1. ਪਉੜੀ ੧੦, ਜਪੁ।
2. ਗਉੜੀ ਗੁਆਰੇਰੀ, ਮਹਲਾ ੩।
3. ਮਾਝ, ਮਹਲਾ ੩।
4. ਆਸਾ ਦੀ ਵਾਰ, ਮ: ੧, ਪਉੜੀ ੧੬।
5. ਮੋਟਾ ਨਾਉ ਧਰਾਈਐ...' (ਮਾਰੂ, ਅਸਟਪਦੀਆ, ਮਹਲਾ ੧।)
6. ਸਾਰੰਗ, ਭਗਤ ਕਬੀਰ ਜੀ।
7. ਮਾਰੂ, ਸੋਲਹੇ, ਮਹਲਾ ੩

ਗਰਬਵੰਤੇ ਦੇ ਗੁਨ ਦੂਰ ਹੋ ਜਾਂਦੇ ਹਨ। 'ਖਸਿ ਲਏ ਚੰਗਿਆਈ'[1]। ਅਵਗੁਣ ਹਾਰ ਹੋ ਜਾਂਦਾ ਹੈ। ਤਾਂ ਨਿਰਧਨ ਦੀ ਕੋਈ ਸਾਰ ਨਹੀਂ ਲੈਂਦਾ। ਕੋਈ ਨਹੀਂ ਪੁਛਦਾ, ਤੂੰ ਕੌਨ ਹੈਂ ? 'ਗੁਣ ਕਾ ਦਾਤਾ ਸਚਾ ਸੋਈ'[2]। 'ਨਿਰੰਜਨ' ਗੁਣੀ ਨਿਧਾਨ ਦੀ 'ਨਦਰਿ' ਹੋਵੇ, ਤਾਂ ਨਿਰਗੁਣ ਨੂੰ ਗੁਣਵਾਨ ਕਰ ਦੇਂਦਾ ਹੈ। 'ਨਦਰਿ ਕਰੇ ਪੂਰਾ ਗੁਰੂ ਭੇਟ'[3]। 'ਨਦਰਿ ਕਰੇ ਤਾ ਸਤਿਗੁਰੁ ਪਾਵੈ'[4]। 'ਨਦਰਿ ਕਰੇ ਤਾ ਗੁਰੂ ਮਿਲਾਏ'[5]। 'ਨਦਰਿ ਕਰੇ ਤਾ ਸਤਿਗੁਰੁ ਮਿਲੈ'[6]। 'ਨਦਰੀ ਸਤਿਗੁਰੁ ਪਾਈਐ'[7]। 'ਨਦਰਿ ਕਰੇ ਸਤਿਗੁਰੂ ਮਿਲਾਏ, ਨਾਨਕ ਹਿਰਦੈ ਨਾਮ ਵਸਾਏ'[8]। 'ਨਦਰਿ ਕਰੇ ਤਾ ਬੂਝੈ ਨਾਉ'[9] 'ਗੁਰਪਰਸਾਦੀ ਗੁਣ ਪਾਈਅਨਿ ਜਿਸਨੋ ਨਦਰਿ ਕਰੇਇ'[10]।੧। 'ਨਿਰਗੁਣਿ' ਨੂੰ 'ਨਦਰਿ' ਗੁਰੂ, 'ਨਾਮ ਨਿਸ਼ਾਣ' ਅਤੇ 'ਅਮੁਲ-ਗੁਣ' ਮਿਲਦੇ ਹਨ। ਤਾਂ ਉਹ ਨਿਰਗੁਣ ਗੁਣਵੰਤਾ ਹੋ ਜਾਂਦਾ ਹੈ। 'ਨਿਰਗੁਣ' ਨੂੰ 'ਸੰਤਨ ਕਾ ਸਦਕਾ' 'ਨਾਮ ਨਿਰੰਜਨ' ਮਿਲਦਾ ਹੈ। 'ਗੁਣਵੰਤਿਆ' ਨੂੰ ਸਚਾ ਸਹੁ ਮਿਲਦਾ ਹੈ, ਤਾਂ ਗੁਣਵੰਤੇ 'ਸਚਿਆਰਾ' ਹੁੰਦੇ ਹਨ। 'ਨਦਰਿ ਕਰੇ ਸੋਈ ਸਚੁਪਾਏ'[11]। '...ਨਦਰੀ ਸਚਿ ਸਮਾਵਣਿਆ'[12]। 'ਗੁਣਵੰਤੀ ਸਹੁ ਰਾਵਿਆ...'[13]। ਜੇ 'ਗੁਣਵੰਤੇ-ਪਾਏ-ਸਚਿਆਰੈ' ਨੂੰ ਸਿਫਤਿ ਸਾਲਾਹ ਨਦਰਿ ਗੁਣ ਮਿਲੇ, ਤਾਂ ਤਿਸ ਜਿਹਾ ਕੋਈ ਨਹੀਂ ਦਿਸਦਾ। ਉਹ ਅਦੁਤੀ ਹੁੰਦਾ ਹੈ। 'ਨਦਰਿ ਕਰੇ ਤਾ ਹਰਿ ਗੁਣ ਗਾਵੈ'[14]। 'ਨਦਰਿ ਹੁਕਮੁ ਬੁਝੀਐ'[15]। ਸਿਫਤਿ-ਸਾਲਾਹੁਣ,

---

1. ਆਸਾ, ਮਹਲਾ ੧।
2. ਮਾਰੂ, ਸੋਲਹੇ, ਮਹਲਾ ੩।
3. ਮਾਰੂ, ਸੋਲਹੇ, ਮਹਲਾ ੧।
4. ਸੂਹੀ, ਮਹਲਾ ੪, ਘਰੁ ੨।
5. ਮਾਰੂ, ਸੋਲਹੇ, ਮਹਲਾ ੩।
6. ਆਸਾ, ਮਹਲਾ ੧, ਤਿਤੁਕਾ।
7. ਵਾਰ ਮਲਾਰ, ਮਹਲਾ ੩।
8. ਭੈਰਉ, ਮਹਲਾ ੩।
9. ਗਉੜੀ, ਗੁਆਰੇਰੀ, ਮਹਲਾ ੧।
10. ਮਾਰੂ ਵਾਰ, ਸਲੋਕ ਮਹਲਾ ੩।
11. ਵਡ ਹੰਸੁ, ਮਹਲਾ ੩।
12. ਮਾਝ, ਮਹਲਾ ੩।
13. ਵਡਹੰਸ, ਮਹਲਾ ੧, ਘਰੁ ੧।
14. ਮਾਝ ਮਹਲਾ ੩।
15. ਵਡਹੰਸੁ, ਮਹਲਾ ੩।

ਗੁਣੀ-ਗੁਣ-ਗਾਇਣ, ਹੁਕਮਿ ਰਜਾਈ ਮਿਲਦਾ ਹੈ ਨਾਮ ਨਿਰੰਜਨ ਗਾਉਣਾ, ਸੁਨਣਾ, ਮਨਣਾ. ਅਤੇ ਭਾਉ ਰਖਣਾ ਨਦਰਿ ਗੁਣ ਮਿਲਦੇ ਹਨ। 'ਸਤ, ਸੰਤੋਖ, ਵੀਚਾਰੁ' ਗੁਣ ਮਿਲਦੇ ਹਨ। 'ਨਾਮ ਹਮਾਰੈ, ਬੇਦ ਅਰੁ ਨਾਦ[1]। ਇਹ ਕਾਰ ਮਿਹਰ ਨਾਲ ਮਿਲਦੀ ਹੈ। ਇਹ ਸਰਬੋਪਰੀ ਨਦਰਿ-ਕਰਮਿ ਦਾਤਿ ਹੈ।

ੲ—੧੧

(ਦੂਜਾ ਜੋਟਾ)

ਜਪੁ ਨਿਸਾਣੁ ਵਿਚ ਲਿਖਿਆ ਹੈ :—

ਗਾਵੀਐ 'ਸੁਣੀਐ' ਮਨਿ ਰਖੀਐ ਭਾਉ। ੫।

ਮਤਿ ਵਿਚਿ ਰਤਨ ਜਵਾਹਰ ਮਾਣਿਕ, ਜੇ ਇਕ ਗੁਰ ਕੀ ਸਿਖ 'ਸੁਣੀ' ।੬।

ਸ੍ਰੀ ਗੁਰੂ ਰਾਮਦਾਸ ਜੀ ਲਿਖਦੇ ਹਨ :—

'ਨਾਮ ਨਿਰੰਜਨ ਨਿਰਮਲਾ ਸੁਣਿਐ ਸੁਖੁ ਹੋਈ'।

(ਸਾਰੰਗ, ਕੀ ਵਾਰ, ਮਹਲਾ ੪, ਪਉੜੀ ੫)

ਇਨ੍ਹਾਂ ਚੱਵ੍ਹਾਂ ਪਉੜੀਆਂ ਵਿਚ ਨਾਮ ਨਿਰੰਜਨ 'ਸੁਣਿਐ' ਦੀ ਗਤਿ ਦੱਸੀ ਹੈ। ਇਹ ਦੂਜਾ ਜੋਟਾ ਹੈ। ਇਸ ਵਿਚ ਦੂਜੀ ਨਾਮਾਵਲੀ ਦਿੱਤੀ ਹੈ।

(੧) ਨਾਮ ਨਿਰੰਜਨ ਸੁਣਨਾ 'ਜੋਗ-ਜੁਗਤਿ-ਤਨਿ ਭੇਦ' ਹੈ। 'ਸੁਣਨਾ' ਨਾਮ ਜੋਗ ਦੀ ਜੁਗਤਿ ਹੈ। ਨਾਮ 'ਅੰਤਰਿ ਗਤਿ ਤੀਰਥਿ' ਹੈ। ਨਾਮ ਸੁਣਨਾ ਅਠਸਠਿ ਤੀਰਥਿ ਦਾ ਇਸਨਾਨੁ ਹੈ। ਨਾਮ ਸੁਣਿਐ ਸਹਿਜ ਧਿਆਨੁ ਲਗਦਾ ਹੈ। 'ਗੁਰਮੁਖਿ ਲਾਗੈ ਸਹਿਜ ਧਿਆਨੁ'[2]। 'ਮਨਮੁਖ ਧਿਆਨ ਨ ਲਾਗੈ'। 'ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਿਜ ਧਿਆਨੁ'[3]। 'ਬੰਧਨ ਤੋਰੇ ਸਹਜਿ ਧਿਆਨੁ'[4]। 'ਨਾਮ' ਸੁਣਿਐ ਦੂਖ ਪਾਪ ਦਾ ਨਾਸ ਹੁੰਦਾ ਹੈ। ਪਉੜੀ ਪੰਜਵੀਂ ਵਿੱਚ 'ਸੁਣਿਐ' 'ਦੁਖੁ ਪਰਹਰਿ' ਲਿਖਿਆ ਹੈ। 'ਪਾਪ ਖੰਡਨ ਪ੍ਰਭ ਤੇਰੋ ਨਾਮੁ'[5]। 'ਨਾਮ-ਸੁਣਿਐ' ਕਾਲੁ ਪੋਹਿ ਨਹੀਂ ਸਕਦਾ।

---

1. ਭੈਰਉ, ਮਹਲਾ ੫। 2. ਰਾਮਕਲੀ, ਮਹਲਾ ੧, ਸਿਧ ਗੋਸ਼ਟਿ।
3. ਬਿਲਾਵਲ ਕੀ ਵਾਰ, ਸਲੋਕ ਮਹਲਾ ੩। 4. ਆਸਾ, ਮਹਲਾ ੧।
5. ਰਾਮਕਲੀ, ਮਹਲਾ ੫।

'ਕਾਲ ਬਿਕਾਲ ਸਬਦਿ ਭਏ ਨਾਸੁ'[1]। 'ਪੋਹਿ ਨ ਸਕੈ ਜਮਕਾਲੁ, ਸਚਾ ਰਖਵਾਲਿਆ'[2]। 'ਨਾਮੁ ਸੁਣਤ ਜਮੁ ਦੂਰਹੁ ਭਾਗੈ'[3]। 'ਜਿਹ ਸਿਮਰਨ ਤੁਝੁ ਪੋਹੈ ਨ ਮਾਇ...'[4]। 'ਨਿਰੰਜਨ' ਅਤੇ 'ਕਾਲ' ਭਿੰਨ ਹਨ। ਨਿਰੰਜਨ ਸਚੁ ਹੈ। ਕਾਲ ਅਕਾਲ (ਨਿਰੰਜਨ) ਦਾ ਕੀਤਾ ਹੋਇਆ ਹੈ। ਨਾਮ ਸੁਣਿਐ ਅਸਗਾਹੁ ਹਾਥ ਹੋਵੈ ਹੈ। ਨਾਮ ਇਸ ਸੰਸਾਰ-ਸਮੁੰਦਰ ਵਿੱਚੋਂ ਪਾਰ ਲੰਘਾ ਦੇਂਦਾ ਹੈ। 'ਜਿਥੈ ਸਾਇਰੁ ਲੰਘਣਾ, ਅਗਨਿ ਪਾਣੀ ਅਸਗਾਹ। ਕੰਧੀ ਦਿਸਿ ਨ ਆਵਈ, ਧਾਹੀ ਪਵੈ ਕਹਾਹ[5]।

(੨) 'ਹੁਕਮੀ ਉਤਮੁ ਨੀਚੁ' ਉਤਮ ਨਾਮ ਸੁਣਦੇ ਹਨ। ਅਸੰਖ ਅੰਧ ਨਾਮ ਸੁਣਕੇ ਰਾਹ ਪਾਉਂਦੇ ਹਨ। 'ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ[6]। ੩। 'ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ'[7]। 'ਮੁਖਿ (ਗੁਰਮੁਖਿ) ਨਾਮ ਸੁਣਦੇ ਸਾਲਾਹੁੰਦੇ (ਗਾਂਵਦੇ) ਹਨ। 'ਮੰਦੁ' (ਮਤਿ ਮੰਦ, ਮੰਦ ਭਾਗੀ) ਨਾਮ ਸੁਣਕੇ ਰਾਹ ਪਾਂਵਦੇ ਹਨ। 'ਮੁਖਿ ਸਾਲਾਹੀ ਸਚੇ ਸਾਹ'[8] ਮੰਦ ਨਾਮ ਨਿਰੰਜਨ ਸੁਣਦੇ ਸੁਣਦੇ ਸਾਲਾਹੁੰਦੇ ਹਨ। ਅਬੂਝਾਂ ਨੂੰ ਨਿਰੰਜਨ ਦੀ ਬੂਝ ਨਾਮ ਨਿਰੰਜਨ ਸੁਣਕੇ ਆਂਵਦੀ ਹੈ।

(੩) 'ਹੁਕਮਿ ਹੋਵਨਿ ਆਕਾਰ'। ਆਕਾਰ ਨਾਮ ਧਿਆਉਂਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਲਿਖਦੇ ਹਨ :—

ਧਰਤਿ, ਪਾਤਾਲ, ਆਕਾਸੁ ਹੈ, ਮੇਰੀ ਜਿੰਦੁੜੀਏ,
'ਸਭ' ਹਰਿ ਹਰਿ 'ਨਾਮੁ ਧਿਆਵੈ' ਰਾਮ।

---

1. ਬਿਲਾਵਲ, ਮਹਲਾ ੧।
2. ਸਲੋਕ ਮਹਲਾ ੫, ਵਾਰ ਮਲਾਰ ਕੀ, ਮਹਲਾ ੧।
3. ਭੈਰਉ, ਮਹਲਾ ੫।
4. ਰਾਮਕਲੀ, ਭਗਤ ਕਬੀਰ ਜੀ।
5. ਸਲੋਕ ਮਹਲਾ ੧, ਵਾਰ ਮਲਾਰ ਕੀ, ਮਹਲਾ ੧।
6. ਸਲੋਕ ਮਹਲਾ ੨, ਰਾਮਕਲੀ ਕੀ ਵਾਰ, ਮਹਲਾ ੩।
7. ਸਲੋਕ ਮਹਲਾ ੨, ਰਾਮਕਲੀ ਕੀ ਵਾਰ, ਮਹਲਾ ੩।
8. ਮਾਰੂ, ਸੋਲਹੇ, ਮਹਲਾ ੫।

ਪਉਣੁ, ਪਾਣੀ, ਬੈਸੰਤਰੋ, ਮੇਰੀ ਜਿੰਦੁੜੀਏ,
ਨਿਤ ਹਰਿ ਹਰਿ ਹਰਿ 'ਜਸੁ ਗਾਵੈ' ਰਾਮ।
ਵਣੁ, ਤ੍ਰਿਣੁ 'ਸਭੁ ਆਕਾਰੁ' ਹੈ, ਮੇਰੀ ਜਿੰਦੁੜੀਏ,
'ਮੁਖਿ' ਹਰਿ ਹਰਿ 'ਨਾਮੁ ਧਿਆਵੈ' ਰਾਮ।

(ਬਿਹਾਗੜਾ, ਮਹਲਾ ੪)

ਧਰਤਿ, ਧਵਲ, ਅਕਾਸ, ਦੀਪ, ਲੋਅ, ਪਾਤਾਲ 'ਨਾਮ' ਸੁਣਦੇ ਹਨ।

(੪) 'ਹੁਕਮੀ ਹੋਵਨਿ ਜੀਅ'। ਜੀਅ ਨਾਮ ਸੁਣਦੇ ਹਨ। ਦੇਵ ਦਾਨਵ ਨਾਮ ਸੁਣਦੇ ਹਨ। ਸਿੱਧ, ਪੀਰ, ਸੁਰਿ, ਨਾਥ, ਈਸਰੁ, ਬਰਮਾ, ਇੰਦੁ, ਸੇਖ, ਪੀਰ, ਪਾਤਿਸਾਹ,[1] ਭਗਤ ਨਾਮ ਸੁਣਦੇ ਹਨ। ਨਾਮ ਸੁਣੀਐ ਇਹ 'ਗਤਿ' ਪਾਂਵਦੇ ਹਨ।

(੫) ਨਾਮ ਗੁਣ ਸਹਿਤ ਸੁਣੀਐ। 'ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ। ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸਦਾ ਸਭਸੁ ਅਧਾਰੋ'[2]। 'ਸਚੁ ਬਿਨੁ, ਸਤ ਸੰਤੋਖੁ ਨ ਪਾਵੈ'[3]। ਗੁਣਾ-ਦੇ-ਸਰਾਂ-ਦੇ-ਗਾਹ, ਨਾਮ ਨਾਲ ਗੁਣ ਗਾਂਹਦੇ ਹਨ। ਔਗੁਣ ਤਿਆਗਦੇ ਹਨ। 'ਬਿਨੁ 'ਕਣ ਖਲਹਾਨ ਜੈਸੇ ਗਾਹਨ ਪਾਇਆ'[4]। 'ਕਣ ਨਾਹੀ ਤੁਹ ਗਾਹਣ ਲਾਗੇ, ਧਾਇ ਧਾਇ ਦੁਖ ਪਾਹੀ'[5]।੨। '...ਗੁਣ ਗੋਬਿੰਦ ਨਿਤ ਗਾਹਿ'[6]। ਨਾਮ ਨਾਲ ਸਤੁ ਸੰਤੋਖ ਗਿਆਨ ਗੁਣੁ ਸੁਣਿਐ।

(੬) ਗੁਰਬਾਣੀ ਵਿਚ ਲਿਖਿਆ ਹੈ :—

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ,
ਫਿਰਹਿ ਜਿਉ ਬੇਤਾਲਿਆ[7]।

---

1. ਜਿਸਨੋ ਬਖਸੇ ਸਿਫਤਿ ਸਾਲਾਹ।
ਨਾਨਕ ਪਾਤਸਾਹੀ ਪਾਤਿਸਾਹੁ।੨੫। (ਜਪੁ)
2. ਮੁੰਦਾਵਣੀ, ਮਹਲਾ ੫।
3. ਮਾਰੂ, ਸੋਲਹੇ, ਮਹਲਾ ੧।
4. ਭੈਰਉ, ਮਹਲਾ ੫, ਘਰੁ ੧।
5. ਸਾਰੰਗ, ਮਹਲਾ ੫, ਘਰੁ ੨।
6. ਸਾਰੰਗ, ਮਹਲਾ ੫।
7. ਰਾਮਕਲੀ, ਮਹਲਾ ੩, ਅਨੰਦੁ।

ਸਾਸਤ੍ਰ ਸਿਮ੍ਰਿਤਿ 'ਨਾਮੁ' 'ਦ੍ਰਿੜਾਮੰ' ।

(ਬਿਲਾਵਲ, ਅਸਟਪਦੀਆ, ਮ : ੧, ਘਰੁ ੧੦)

'...ਸਿਮ੍ਰਿਤਿ ਨਾਮੁ ਦ੍ਰਿੜਾਇਆ ।' (ਸੂਹੀ, ਮਹਲਾ ੪)

ਬੇਦੁ ਪੁਰਾਣੁ, ਸਿਮ੍ਰਿਤਿ ਹਰਿ ਜਪਿਆ...

(ਮਾਰੂ, ਮਹਲਾ ੪, ਘਰੁ ੪)

ਗੁਰਮਤਿ ਵਿਚ ਕੇਵਲ ਨਾਮ ਦੀ ਮਹਿਮਾ ਹੈ । ਮਾਯਾ ਤਿੰਨ ਗੁਣ ਕੀਤੇ ਹੋਏ ਹਨ । ਨਾਮ ਕਰਤਾ ਦੀ ਸਾਲਾਹ ਹੈ । ਕੀਤੇ ਦੀ ਨਹੀਂ । ਨਾਮ ਸੁਨਣਾ ਹੀ ਸਾਸਤ੍ਰ ਸਿਮ੍ਰਿਤ ਵੇਦ ਹੈ। ਰਖੀਸਰ ਪੜ੍ਹ ਪੜ੍ਹ ਕੇ ਮਾਨ ਪਾਂਵਦੇ ਹਨ ।

(੭) ਨਾਮ ਸੁਨਣਾ ਭਗਤਿ ਹੈ, ਨਾਮ ਸੁਣਕੇ ਭਗਤਾਂ ਦਾ ਹਿਰਦਾ ਸਦਾ ਖਿੜਿਆ ਰਹਿੰਦਾ ਹੈ । ਨਾਮ ਨਿਤ-ਆਨੰਦ ਦਾਤਾ ਹੈ । 'ਭਗਤ ਜਨਾ ਕਉ ਸਦਾ ਅਨੰਦੁ ਹੈ, ਹਰਿ ਕੀਰਤਨੁ ਗਾਇ ਬਿਗਸਾਵੈ'[1] । 'ਜਾਨਣਹਾਰੁ ਰਹਿਆ ਪ੍ਰਭੁ ਜਾਨਿ । ਓਤਿ ਪੋਤਿ ਭਗਤਨ ਸੰਗਾਨਿ । ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ । ਨਾਨਕ ਤਿਨ ਜਮ ਨੇੜਿ ਨ ਆਵਹਿ'[2] । 'ਭਗਤਾ ਨੋ ਜਮੁ ਜੋਹ ਨ ਸਾਕੈ, ਕਾਲੁ ਨ ਨੇੜ ਜਾਈ'[3] ।

੧੨—੧੫

## (ਤੀਜਾ ਜੋਟਾ)

(੧) ਜਪੁ ਬਾਣੀ ਵਿਚ ਲਿਖਿਆ ਹੈ :—

ਗਾਵੀਐ, ਸੁਣੀਐ ਮਨਿ 'ਰਖੀਐ' ਭਾਉ । ੫ ।

ਸੁਣਿਆ, ਮੰਨਿਆ, ਮਨਿ 'ਕੀਤਾ' ਭਾਉ । ੨੧ ।

ਸ੍ਰੀ ਗੁਰੂ ਨਾਕਕ ਦੇਵ ਜੀ ਲਿਖਦੇ ਹਨ :

ਜਿਨ੍ਹੀ ਸੁਣਿ ਮੰਨਿਆ ਹਰਿ ਨਾਉ, ਤਿਨਾ ਹਉ ਵਾਰੀਆ ।

(ਸਲੋਕ ਮਹਲਾ ੩, ਰਾਗੁ ਸੋਰਠਿ ਵਾਰ ਮਹਲੇ ੪ ਕੀ)

---

1. ਆਸਾ, ਮਹਲਾ ੫ । 2. ਰਾਮਕਲੀ, ਮਹਲਾ ੫ ।

3. ਸੋਰਠਿ, ਮਹਲਾ ੩, ਘਰੁ ੧ ਤਿਤੁਕੀ ।

ਇਨ੍ਹਾਂ ਚੱਵ੍ਹਾਂ ਪਉੜੀਆਂ ਵਿਚ ਨਾਮ ਨਿਰੰਜਨ ਮੰਨੇ ਕੀ ਗਤਿ ਦੱਸੀ ਹੈ। ਇਹ ਸਤਿਨਾਮੁ-ਨਾਮੁ ਨਿਰੰਜਨੁ ਦੀ ਸਿਖਿਆ ਦਾ ਸਿਲਸਿਲਾ ਹੈ। ਇਹ ਤੀਜਾ ਜੋਟਾ ਹੈ।

(੨) 'ਨਾਮੁ ਨਿਰੰਜਨੁ' ਮੰਨੇ ਕੀ ਗਤਿ ਨਾਮੁ ਨਿਰੰਜਨ ਮੰਨਣਿ ਵਾਲਾ ਹੀ ਜਾਣਦਾ ਹੈ। ਸਤਿਗੁਰਿ ਮਿਲਿਐ ਨਿਰੰਜਨੁ ਪਾਇਆ[1]। 'ਗੁਰਮੁਖਿ ਹੋਵੈ ਬੂਝੈ ਸੋਇ'[2]। ਇਹ ਗਤਿ ਅਨਭਵ ਸਿਧ ਹੈ। ਕੈਹਣ ਵਿਚ ਨਹੀਂ ਆਉਂਦੀ। ਲਿਖਣਿ ਵਿਚ ਵੀ ਨਹੀਂ ਆਂਵਦੀ। ਮਨ ਨਾਲ ਜਾਣੀ ਜਾਂਦੀ ਹੈ। ਰਸਨਾ ਨਾਲ ਆਖੀ ਨਹੀਂ ਜਾਂਦੀ। 'ਬਸੁਧਾ ਕਾਗਦ, ਬਨਰਾਜ ਕਲਮਾ, ਲਿਖਣ ਕਉ ਜੇ ਹੋਇ ਪਵਨ'[3]। ਤਾਂ ਭੀ ਮੰਨੇ ਕੀ ਗਤਿ ਲਿਖੀ ਨਹੀਂ ਜਾਂਦੀ। ਕੋਈ ਕਹਿ-ਲਿੱਖ ਨਹੀਂ ਸਕਿਆ। ਜੇ ਕੋਈ ਹਉਮੈ ਅੰਦਰਿ ਮੰਨੇ ਕੀ ਗਤਿ ਕਹੈ-ਲਿਖੇ, ਤਾਂ ਓਹਨੂੰ ਓੜਕ ਪਛਤਾਉਣਾ ਪੈਂਦਾ ਹੈ, ਕਾਰਜ ਸਿਧ ਨਹੀਂ ਹੁੰਦਾ। ਨਾਮੁ ਨਿਰੰਜਨੁ ਮੰਨੇ ਕੀ ਗਤਿ, ਅਤੇ ਸਰਮ ਖੰਡ ਕੀ ਬਾਣੀ ਰੂਪੁ ਘਾੜਤ ਦੀਆਂ ਗੱਲਾਂ ਅਕਥਨੀਯ ਹਨ। ਆਖਿਆਂ ਨਤੀਜਾ ਇਕੁ ਹੀ ਨਿਕਲਦਾ ਹੈ—ਪੱਛਤਾਵਾ !!! ਜਦ ਮੰਨੇ ਕੀ ਗਤਿ ਕਹਿਣ-ਲਿਖਣ ਤੋਂ ਪਰੇ ਦੀ ਗੱਲ ਹੈ, ਤਾਂ ਕਹਿਣ-ਲਿਖਣ ਵਾਲੇ ਬਹਿ ਕੇ ਕੀ ਵੀਚਾਰੁ ਕਰਨ, ਕਿ ਨਾਮੁ ਨਿਰੰਜਨੁ ਐਸਾ ਹੈ। ਇਹ ਅੱਖਰ ਫੁਰਮਾਨ-ਅਨੁਸਾਰ ਲਿਖੇ ਹਨ।

(੩) ਨਾਮ ਨਿਰੰਜਨੁ ਮੰਨੇ ਕੀ ਗਤਿ 'ਐਸੀ ਹੋਇ', ਅਤੇ 'ਐਸੀ ਨਾ ਹੋਇ' ਪਰਕਾਰ ਦੀ ਦੱਸੀ ਹੈ :—

(ੳ) ਮੰਨੇ ਕੀ ਗਤਿ ਐਸੀ ਹੋਇ ਹੈ : —

(੧) ਗੁਰੂ ਤਰੇ ਅਤੇ ਸਿੱਖ ਨੂੰ ਤਾਰੇ। ਗੁਰਬਾਣੀ ਵਿੱਚ ਲਿਖਿਆ ਹੈ :

'ਆਪ ਤਰਹਿ ਸੰਗੀ ਤਰਾਹਿ, ਸਭ ਕੁਟੰਬੁ ਤਰਾਵੈ'।

(ਕਾਨੜੇ ਕੀ ਵਾਰ, ਮਹਲਾ ੪)

---

1. ਰਾਗੁ ਮਲਾਰ, ਚਉਪਦੇ, ਮਹਲਾ ੧, ਘਰੁ ੧।

2. ਆਸਾ, ਮਹਲਾ ੧। 3. ਆਸਾ, ਮਹਲਾ ੫।

'ਆਪਿ ਮੁਕਤੁ ਅਵਰਾ ਮੁਕਤੁ ਕਰਾਵੈ' (ਧਨਾਸਰੀ, ਮਹਲਾ ੩)
'ਗੁਰੁ ਬੋਹਿਥੁ ਤਾਰੇ ਭਵ ਪਾਰਿ' (ਗੌਂਡ, ਮਹਲਾ ੫)
'ਕਿਉ ਤਰੀਐ ਬਿਖਿਆ ਸੰਸਾਰੁ ।
ਸਤਿਗੁਰ ਬੋਹਿਥੁ ਪਾਵੈ ਪਾਰਿ' । ੧ ।
(ਬਿਲਾਵਲੁ, ਮਹਲਾ ੫, ਚਉਪਦੇ, ਘਰੁ ੧)

'ਕਹੁ ਨਾਨਕ ਗੁਰ ਬਿਨੁ ਨਹੀਂ ਤਰੀਐ,
ਇਹ ਪੂਰਨ ਤਤੁ ਬੀਚਾਰਾ' (ਸੋਰਠਿ, ਮਹਲਾ ੫)
'ਆਪਿ ਮੁਕਤੁ ਮੋਕਉ ਪ੍ਰਭੁ ਮੇਲੇ, ਐਸੋ ਕਹਾ ਲਹਾ'
(ਮਾਰੂ, ਮਹਲਾ ੫, ਘਰੁ ੩)

'ਐਸੇ ਗੁਰ ਕਉ ਬਲਿ ਬਲਿ ਜਾਈਐ,
ਆਪਿ ਮੁਕਤੁ ਮੋਹਿ ਤਾਰੈ' (ਕਾਨੜਾ, ਮਹਲਾ ੫, ਘਰੁ ੪)

(੨) ਪਰਵਾਰੈ ਸਾਧਾਰੁ । ਗੁਰਬਾਣੀ ਵਿੱਚ ਲਿਖਿਆ ਹੈ :—
'ਨਾਨਕ ਗੁਰਮਤਿ 'ਮਾਨਿਆ' ਪਰਵਾਰੈ ਸਾਧਾਰੁ'
(ਬਿਲਾਵਲ, ਮਹਲਾ ੩)
'ਗੁਰਮੁਖਿ ਨਾਨਕ ਪਰਵਾਰੈ ਸਾਧਾਰੁ' (ਵਡਹੰਸੁ, ਮਹਲਾ ੩)

'ਐਸਾ ਕੋ ਵਡਭਾਗੀ ਆਇਆ ।
ਆਠ ਪਹਰ ਜਿਨਿ ਖਸਮੁ ਧਿਆਇਆ' ।
ਤਿਸੁ ਜਨਕੈ ਸੰਗਿ 'ਤਰੈ' ਸਭੁ ਕੋਈ,
ਸੋ ਪਰਵਾਰ ਸਧਾਰਣਾ । ੧੫ । (ਮਾਰੂ, ਸੋਲਹੇ, ਮਹਲਾ ੫)
ਪਰਲੋਕ ਪੁਜਨ ਪੁਜਾਨ ਦੀ ਗਤਿ ਮਿਲਦੀ ਹੈ ।

(੩) ਮੋਖ ਦੁਆਰੁ ਪਾਵਹਿ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਖਿਆ ਹੈ :—
'ਗੁਰਮਤਿ 'ਮਾਨਿਆ' ਮੋਖ ਦੁਆਰੁ'
(ਬਿਲਾਵਲੁ, ਮਹਲਾ ੩, ਅਸਟਪਦੀ, ਘਰੁ ੧੦)
'ਗੁਰਮੁਖਿ,ਪਾਏ ਮੋਖ ਦੁਆਰੁ' (ਮਾਝ, ਮਹਲਾ ੩)

'ਜੀਵਤ ਪਾਵਹੁ ਮੋਖ ਦੁਆਰ'

(ਗਉੜੀ, ਥਿੱਤੀ, ਕਬੀਰ ਜੀ ਕੀ)

'ਜਮ ਦੁਆਰਿ ਨ ਹੋਹੁ ਖੜੀਆ' (ਵਡਹੰਸੁ, ਮਹਲਾ ੧, ਛੰਤ)

ਜਮੁ ਦੁਆਰੁ ਤੇ ਮੋਖ ਦੁਆਰੁ ਭਿੰਨ ਹਨ। ਮੋਖ ਦੁਆਰੁ ਨਦਰੀ ਮਿਲਦਾ ਹੈ।

(੪) ਨਾਮੁ ਨਿਰੰਜਨੁ ਮੰਨੈ, ਤਾਂ 'ਸਚੁ-ਨਾਮੁ-ਧਰਮ' ਨਾਲ ਜੋੜ ਜੁੜਦਾ ਹੈ।

(੫) ਪਤਿ ਨਾਲ ਪਰਗਟੁ ਜਾਂਦਾ ਹੈ। ਗੁਰਬਾਣੀ ਵਿੱਚ ਲਿਖਿਆ ਹੈ—

'ਨਾਮੁ-ਨਿਰੰਜਨ ਉਚਰਾਂ, ਪਤਿ ਸਿਉ ਘਰਿ ਜਾਂਈ'।

(ਸਾਰੰਗ ਕੀ ਵਾਰ, ਮਹਲਾ ੪, ਪਉੜੀ ੪)

'ਆਪਿ ਤਰੈ ਸਗਲੇ ਕੁਲ ਤਾਰੇ,
ਹਰਿ ਦਰਗਹ ਪਤਿ ਸਿਉ ਜਾਇਦਾ'। (ਮਾਰੂ ਸੋਲਹੇ, ਮਹਲਾ ੫)

'ਮੰਨੇ ਹੁਕਮੁ ਸੁ ਪਰਗਟੁ ਜਾਇ'

(ਆਸਾ, ਮਹਲਾ ੧, ਚਉਪਦੇ, ਘਰੁ ੨)

ਗੁਰਮੁਖਾ ਨੋ ਪੰਥ ਪਰਗਟਾ, ਦਰਿ ਠਾਕ ਨ ਕੋਈ ਪਾਇ'।

(ਸਿਰੀ ਰਾਗ, ਮਹਲਾ ੪)

'ਮਹਲਿ ਬੁਲਾਈ ਠਾਕ ਨ ਪਾਈ'

(ਰਾਮਕਲੀ, ਮਹਲਾ ੧, ਦਖਣੀ ਓਅੰਕਾਰ)

(੬) ਸਗਲ ਭਵਨ ਦੀ ਸੁਧਿ ਹੁੰਦੀ ਹੈ। ਪਾਤੰਜਲ ਵਿਭੂਤੀ ਪਾਦ ੩, ਸੂਤਰ ੨੬ ਵਿਚ 'ਭੁਵਣ ਗਿਆਨੰ ਸੂਰੀਯੇ ਸੰਜਮਾਤ' ਲਿਖਦਾ ਹੈ। ਪਰ ਸ੍ਰੀ ਗੁਰੂ ਨਾਨਕ ਦੇਵ ਜੀ 'ਸਗਲ ਭਵਣ ਕੀ ਮੂਰਤਿ ਏਕਾ, ਮੁਖਿ ਤੇਰੈ ਟਕਸਾਲਾ'[1] ਲਿਖਦੇ ਹਨ। ਨਾਮੁ-ਨਿਰੰਜਨੁ ਮੰਨੈ ਕੀ ਗਤਿ ੧ ਏਕੰਕਾਰ ਮੂਰਤਿ (ਸਗਲ ਭਵਣ) ਦੀ ਸੁਧਿ ਹੋਨਾ ਹੈ।

(੭) ਸੁਰਤਿ ਹੋਵੈ ਮਨਿ ਬੁਧਿ।

---

1, ਸੋਰਠਿ, ਮਹਲਾ ੧, ਦੁ ਤੁਕੇ।

ਸਰਮ ਖੰਡ ਵਿੱਚ 'ਘੜੀਐ ਸੁਰਤਿ, ਮਤਿ, ਮਨਿ, ਬੁਧਿ' ਲਿਖੀ ਹੈ। 'ਸਤਿਗੁਰ ਭੇਟੈ ਮਤਿ ਬੁਧਿ ਹੋਇ'[1]। ਮਨਿ ਵਿਚਿ ਸਲਾਹੀ ਸਾਲਾਹ ਦੀ ਸੁਰਤਿ ਹੁੰਦੀ ਹੈ। ਇਹ ਬਖਸ਼ਿਸ਼ ਹੈ।

(ਅ) ਨਾਮੁ ਨਿਰੰਜਨੁ ਮੰਨੇ ਕੀ ਗਤਿ 'ਐਸੀ ਨ ਹੋਇ' ਹੈ:—

(੧) ਜਮ ਕੈ ਸਾਥਿ ਨਹੀ ਜਾਂਦਾ। ਗੁਰਬਾਣੀ ਵਿੱਚ ਲਿਖਿਆ ਹੈ:—
ਜਮ-ਮਗਿ ਗਉਨੁ ਇਕੇਲੀ'। (ਬਿਹਾਗੜਾ, ਮਹਲਾ ੫)
'ਬਿਨੁ ਨਾਵੈ ਕੋ ਸਾਥਿ ਨ ਸੰਗਿ'।੨।
(ਪ੍ਰਭਾਤੀ, ਅਸਟਪਦੀਆ, ਮਹਲਾ ੨, ਬਿਭਾਸ)
ਡੂਬੇ ਨਾਮ ਬਿਨੁ ਘਨ ਸਾਥ'।
(ਮਾਰੂ, ਮਹਲਾ ੫, ਘਰੁ ੬, ਦੁਪਦੇ)

(੨) ਮੁਹਿ ਚੋਟਾ ਨਹੀ ਖਾਂਦਾ। ਗੁਰਬਾਣੀ ਵਿੱਚ ਲਿਖਿਆ ਹੈ:—
'ਨਾਵਹੁ ਭੁਲੀ ਚੋਟਾ ਖਾਏ' (ਮਾਰੂ, ਸੋਲਹੇ, ਮਹਲਾ ੧)
ਜਮਦਰਿ ਬਾਧਾ ਚੋਟਾ ਖਾਇ।
(ਬਿਲਾਵਲੁ, ਮਹਲਾ ੩, ਵਾਰ ਸਤ, ਘਰੁ ੧੦)
ਜਮ ਮਗਿ ਬਾਧਾ ਖਾਹਿ ਚੋਟਾ, ਸਬਦ ਬਿਨੁ ਬੇਤਾਲਿਆ।
(ਆਸਾ, ਮਹਲਾ ੧, ਛੰਤ, ਘਰੁ ੨)
'ਮੁਹੇ ਮੁਹਿ ਚੋਟਾ ਖਾਹੁ, ਵਿਣੁ ਗਰ ਕੋਇ ਨ ਛੁਟਸੀ,
'ਪਤਿ ਸੇਤੀ ਘਰਿ ਜਾਹੁ, ਨਾਮੁ ਵਖਾਣੀਐ'।੨੩।
(ਵਾਰ ਮਲਾਰ ਕੀ, ਸਲੋਕ ਮਹਲਾ ੧)
'ਨਾਵਹੁ ਭੁਲੈ ਜਮ ਕਾ ਦੁਖ ਸਹਨਾ' (ਗਉੜੀ, ਮਹਲਾ ੨)

(੩) ਜਮ ਪੰਥਿ ਨਹੀਂ ਚਲਦਾ। ਗੁਰਬਾਣੀ ਵਿੱਚ ਲਿਖਿਆ ਹੈ —
'ਹਰਿ ਗੁਣ ਰਮਤ ਨਾਹੀ ਜਮ ਪੰਥ' (ਗੋਂਡ, ਮਹਲਾ ੫)
ਮਹਾ ਬਿਖਮੁ ਜਮ ਪੰਥੁ ਦੁਹੇਲਾ...
(ਆਸਾ, ਛੰਤ, ਮਹਲਾ ੪, ਘਰੁ ੧)

---

1. ਬਸੰਤ, ਮਹਲਾ, ੩।

ਗੁਰਮੁਖਹੁ ਅਲਾਏ ਤਾ ਸੋਭਾ ਪਾਏ ।

ਤਿਸੁ ਜਮ ਕੈ ਪੰਥਿ ਨ ਪਾਇਣਾ' । ੧੧ ।

(ਮਾਰੂ, ਸੋਲਹੇ, ਮਹਲਾ ੫)

'ਮਨਮੁਖ ਜਮ ਮਗਿ ਪਾਈਅਨਿ...'

(ਗੂਜਰੀ ਕੀ ਵਾਰ, ਮਹਲਾ ੩)

ਨਾਮੁ ਨਿਰੰਜਨੁ ਮਗੁ ਮੰਨੈ, ਤਾਂ ਜਮ ਪੰਥਿ ਨਹੀਂ ਜਾਂਦਾ ।

(੪) ਭਵੈ ਨ ਭਿਖ । ਗੁਰਬਾਣੀ ਵਿੱਚ ਲਿਖਿਆ ਹੈ :—

'ਭੋਜਨੁ ਨਾਮੁ ਨਿਰੰਜਨ ਸਾਰੁ' ।

(ਗਉੜੀ ਗੁਆਰੇਰੀ, ਅਸਟਪਦੀਆ, ਮਹਲਾ ੧)

'ਭਿਖਿਆ ਨਾਮਿ ਰਜੇ ਸੰਤੋਖੀ, ਅੰਮ੍ਰਿਤੁ ਸਹਜਿ ਪੀਆਈ' ।

(ਸੋਰਠਿ, ਮਹਲਾ ੧, ਘਰੁ ੧, ਅਸਟਪਦੀਆ, ਚਉਤੁਕੀ)

'...ਭੀਖਿਆ ਨਾਮੁ ਦਰਿ ਪਾਈ ਹੇ' ੨੬ ।

(ਮਾਰੂ, ਸੋਲਹੇ, ਮਹਲਾ ੩)

'...ਗੁਰਮੁਖਿ ਭਿਖਿਆ ਨਾਉ'

(ਸਲੋਕ ਮਹਲਾ ੩, ਬਿਹਾਗੜੇ ਕੀ ਵਾਰ)

ਚਾਲਹਿ ਸਤਿਗੁਰ ਭਾਇ, ਭਵਹਿ ਨ ਭੀਖਿਆ ।

(ਸੂਹੀ, ਮਹਲਾ ੧, ਘਰੁ ੬)

'ਸਚੁ ਨਾਮੁ ਦੀ ਭੁਖ' ਭੋਜਨ 'ਨਾਮੁ ਨਿਰੰਜਨੁ' ਸਾਰ ਮਿਲਿਆ ਲੱਥਦੀ ਹੈ । ਤਾਂ ਜਨਮ ਮਰਨ ਵਿਚ ਨਹੀਂ ਭਵਾਈਅਹਿ' ।

(੫) ਮਾਰਗ ਠਾਕ ਨਹੀਂ ਪੈਂਦੀ । ਗੁਰਬਾਣੀ ਵਿਚਿ ਲਿਖਿਆ ਹੈ—

'ਸਚੁ ਨੀਸਾਣੈ ਠਾਕ ਨ ਪਾਇ' ।

(੩, ਆਸਾ, ਮਹਲਾ ੧) (੯, ਬਿਲਾਵਲ ਮਹਲਾ ੧)

'ਠਾਕਿ ਨ ਹੋਤੀ ਤਿਨਹੁ ਦਰਿ, ਜਿਹ ਹੋਵਹੁ ਸੋ ਪ੍ਰਸੰਨ' ।

(ਗਉੜੀ, ਬਾਵਨ ਅਖਰੀ, ਮਹਲਾ ੫)

'ਠਾਕ ਨ ਸਚੈ ਬੋਹਿਥੈ, ਜੇ ਗੁਰੁ ਧੀਰਕੁ ਦੇਇ' ।

(ਸਲੋਕ, ਮਹਲਾ ੪, ਮਾਰੂ ਵਾਰ, ਮਹਲਾ ੩)

ਮਨਮੁਖਾਂ ਨੂੰ ਰੋਕ ਹੁੰਦੀ ਹੈ :—

'ਉਨ ਕਉ ਖਸਮਿ ਕੀਨੀ ਠਾਕ ਹਾਰੇ'। (ਗੌਂਡ, ਮਹਲਾ ੫)

ਗਤਿ ਦੋ ਪ੍ਰਕਾਰ ਦੀ ਹੈ :—(੧) ਸੁਗਤਿ ਅਤੇ (੨) ਦੁਰਗਤਿ।

ਨਾਮੁ ਨਿਰੰਜਨੁ ਮੰਨਣ ਵਾਲਿਆਂ ਨੂੰ ਨਦਰੀ ਕਰਮੁ ਸਚੁ ਨੀਸਾਣੁ ਗਤਿ ਮਿਲਦੀ ਹੈ। ਨਾਮੁ ਨ ਮੰਨਣਿ ਵਾਲਿਆਂ ਦੀ ਕਰਮੀ ਕਰਮੀ ਸਦਾ ਭਵਾਈਅਹਿ ਗੀਤ ਹੁੰਦੀ ਹੈ। ਇਹ ਸਚੁ ਮਗ ਅਤੇ ਜਮ ਮਗ ਦੋਨਾਂ ਦਾ ਵੇਰਵਾ ਹੈ।

## ੧੬–੧੯

## (ਚਉਥਾ ਜੋਟਾ)

ਪਉੜੀ ੫ ਤੋਂ ੧੫, ਯਾਰਾਂ ਪਉੜੀਆਂ ਵਿਚ 'ਨਿਰੰਜਨੁ' ਅਤੇ 'ਨਾਮ ਨਿਰੰਜਨੁ' ਵਰਤਿਆ ਹੋਇਆ ਹੈ। ਇਹਨਾਂ ਚੱਵ੍ਹਾਂ ਪਉੜੀਆਂ ਵਿਚ 'ਨਿਰੰਕਾਰ' ਨਾਮ ਵਰਤਿਆ ਹੈ। ਇਹ 'ਸਤਿਨਾਮੁ–ਨਾਮੁ ਨਿਰੰਜਨੁ—ਨਿਰੰਕਾਰ, ਨਾਮ-ਮਾਲਾ ਹੈ। ਸਤਿ-ਸਚੁ-ਕਿਵ ਸਚਿਆਰਾ ਹੋਈਐ–ਸਭੁ-ਆਪੇ ਸਚਿਆਰ —ਜੇ ਕੋ ਬੂਝੈ ਹੋਵੈ ਸਚਿਆਰੁ, ਇਕੁ ਹੀ ਲੜੀ ਹੈ।

ਨਿਰੰਕਾਰ ਕਿਰਤਮ ਨਾਮ ਹੈ। 'ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ'[1]। 'ਨਿਰੰਕਾਰੁ ਅਛਲ ਅਡੋਲੋ'[2]। ਸਤਿਪੁਰਖ ਹੀ ਨਿਰੰਜਨੁ ਹੈ। 'ਤੂੰ ਸਤਿ ਸਤਿ ਪੁਰਖ ਨਿਰੰਜਨਾ'[3]। 'ਨਿਰੰਜਨੁ' ਹੀ 'ਨਿਰੰਕਾਰ' ਹੈ। ਅੰਜਨ ਅਤੇ ਆਕਾਰ, ਸੂਖਮ ਅਤੇ ਅਸਥੂਲ ਦਸ਼ਾ ਲਖਾਇਕ ਹਨ। ਗੁਪਤ, ਸੁੰਨ, ਧੁੰਦੂਕਾਰ, ਅਤੇ ਪ੍ਰਗਟ ਸ੍ਰਿਸ਼ਟੀ ਰਚਨਾ ਕ੍ਰਮ ਹੈ। ਪਉੜੀ ੮ ਤੋਂ ੧੧ ਸੁਣਿਐ, ੧੨ ਤੋਂ ੧੫ ਮੰਨੈ ਅਤੇ ੧੬ ਤੋਂ ੧੯ ਗਾਵਿਐ ਪ੍ਰਥਾਏ ਹਨ। ਇਹ ਚਉਥਾ ਜੋਟਾ ਹੈ।

੨. 'ਕਰਤੇ ਕੈ ਕਰਣੈ' ਦਾ ਸੁਮਾਰ' ਨਹੀਂ। ਕਾਦਰ ਅਤੇ ਕੁਦਰਤਿ

---

1. ਮਾਰੂ, ਸੋਹਲੇ, ਮਹਲਾ ੫। 2. ਮਾਰੂ, ਸੋਲਹੇ, ਮਹਲਾ ੫।
3. ਪਉੜੀ ੨, ਕਾਨੜੇ, ਕੀ ਵਾਰ, ਮਹਲਾ ੪।

ਦਾ ਅੰਤ ਨਹੀਂ । 'ਨਾਨਕ ਕਰਤੇ ਕਾ ਨਾਹਿ ਸੁਮਾਰੁ'[1] । 'ਅੰਤੁ ਨ ਜਾਪੈ ਕੀਤਾ ਆਕਾਰ'[2] । ਧਰਤੀ (ਆਕਾਰ) ਪਰੇ ਤੋਂ ਪਰੇ ਹੈ । ਜੀਅ ਅਨੇਕ ਅਨੰਤ ਹਨ । ਇਹ 'ਏਕੋ ਕਵਾਉ, ਦਾ 'ਪਸਾਰਾ' ਹੈ । 'ਏਕੋ ਕਵਾਉ' ਹੁਕਮ ਹੈ । ਤਿਸ ਤੋਂ ਲੱਖ ਅਸੰਖ ਹੋਏ । ਹੁਕਮੀ ਉਤਮੁ ਨੀਚੁ ਹੋਏ । ਜਪੁ, ਤਪੁ, ਸਤ ਭਾਉ, ਪੂਜਾ, ਗ੍ਰੰਥ, ਜੋਗ, ਭਗਤ, ਸਤੀ, ਦਾਤਾਰ, ਸੂਰ, ਮੋਨਿ, ਨਾਵ ਥਾਵ, ਲੋਅ, ਆਦਿ ਹੋਏ । ਤੇ ਮੂਰਖ, ਚੋਰ, ਜ਼ਾਲਮ, ਹਤਿਆਰੇ, ਪਾਪੀ, ਕੂੜਿਆਰ, ਮਲੇਛ, ਨਿੰਦਕ ਆਦਿ ਹੋਏ । 'ਤੇਰੀ ਕੁਦਰਤਿ ਤੂਹੈ ਜਾਣਹਿ, ਅਉਰੁ ਨ ਦੂਜਾ ਜਾਣੈ'[3] । ਅਸੰਖ ਆਖਣਾ (ਹਉਮੈ) ਸਿਆਨਪ ਭਾਰ ਹੈ । ਆਪੇ ਜਾਣੈ ਸੋਈ ।

੩. ਗਾਵਣਹਾਰਾਂ ਤਾਣੁ, ਦਾਤਿ, ਗੁਣ, ਵਿਦਿਆ, ਆਦਿ ਗਾਏ ਹਨ । 'ਕਲਮ ਕਾਗਦ ਸਿਆਨਪ ਲੇਖੀ'[4] । 'ਸਭਨਾ ਲਿਖਿਆ ਵੁੜੀ ਕਲਾਮ' । ਪਰ 'ਏਹੁ ਲੇਖਾ' ਕੋਈ ਵਿਰਲਾ ਲਿਖਨ ਜਾਨਦਾ ਹੈ । ਜੇ ਕੋਈ ਬੂਝੇ ਤਾਂ ਸਚਿਆਰ ਹੋਵੇ । ਸਚਿਆਰ ਇਹ ਵਿਚਾਰ ਕਹ ਲਿਖ ਸਕਦਾ ਹੈ । ਬੋਲਣੁ ਬੋਲੀਐ ਬਾਣੀ ਹੈ । 'ਲਿਖੇ ਬਾਝਹੁ ਸੁਰਤਿ ਨਾਹੀ, ਬੋਲਿ ਬੋਲਿ ਗਵਾਈਐ'[5] । ਬਾਣੀ ਬੋਲਣ ਅਤੇ ਲਿਖਣ ਅਖਰੀਂ ਹੈ । ਜਿਵੇਂ ਸਚਾ ਪਾਤਸਾਹ ਫੁਰਮਾਏ, ਤਿਵੇ ਤਿਵ (ਨਾਨਕ) ਅਖਰ ਪਾਹਿ[6] ਹਨ । 'ਜਿਨਿ ਏਹਿ ਲਿਖੇ' ਹਨ ਤਿਨਿ ਫੁਰਮਾਨ ਅਨੁਸਾਰ ਲਿਖੇ ਹਨ । ਜਪੁ ਅਮੁਲ ਫੁਰਮਾਣ ਹੈ । 'ਤਿਸੁ (ਲੇਖ) ਸਿਰਿ (ਸਿਰ ਨਾਮਾ) ਨਹੀਂ । ਇਹਨਾਂ ਅਖਰਾਂ ਸਿਰਿ ਵਖਾਣਿ (ਆਖਹੁ) ਸੰਜੋਗ ਹੈ । ਸੰਜੋਗ (ਨਾਥ) ਕਾਰ ਚਲਾਵੈ ਹੈ । 'ਇਹਿ ਲਿਖੇ' (ਪਉੜੀ ੧੯, ਜੋਟਾ ੪, ਜਪੁ) ਸੱਚੀ ਟਕਸਾਲ ਦੀ ਸ਼ਬਦ-ਘਾੜਤਿ ਹੈ । ਕੇਵਲ ਸਚੁ

---

1. ਗਉੜੀ, ਸੁਖਮਨੀ, ਮਹਲਾ ੫ । 2. ੨੪ ਪਉੜੀ, ਜਪੁ ।
3. ਬਸੰਤ, ਮ: ੫ ਘਰੁ ੨ । 4. ਗਉੜੀ, ਗੁਆਰੇਰੀ, ਮਹਲਾ ੫ ।
5. ਵਡਹੰਸ, ਮਹਲਾ ੧, ਛੰਤ ।
6. ਜੋ ਪ੍ਰਭ ਕ੍ਰਿਪਾ ਕਟਾਛ ਦਿਖੈ ਹੈ । ਸੋ ਤਵ ਦਾਸ ਉਚਾਰਤ ਜੈ ਹੈ । ੩ । (ਸ੍ਰੀ ਮੁਖਵਾਕ ਪਾਤਸਾਹੀ ੧੦, ਬਚਿਤ੍ਰ ਨਾਟਕ, ਅਧਿਆਇ ੧੪)

ਨਾਉ ਕੀਤਾ (ਲਿਖਿਆ) ਹੈ। ਨਾਉ ਬਿਨ ਕੋਈ ਥਾਉ (ਗੁੰਜਾਇਸ) ਨਹੀਂ। ਇਹ ਊਚਾ ਸਚੁ ਨਾਂਓਂ ਤੇ ਸੱਚ-ਖੰਡ ਊਚਾ ਥਾਉਂ ਲਿਖਿਆ ਹੈ।

੪. '......ਗੁਰਿ ਨਾਨਕ ਕੀਆ ਪਸਾਉ ਜੀਉ'[1]। 'ਏਹਿ ਲਿਖੇ' ਨਾਮ ਗੁਣ ਸਾਲਾਹ (ਗੀਤ) ਅਖਰੀ ਕੀਤਾ ਹੈ। ਨਿਰੰਜਨ ਗੁਣੀ ਨਿਧਾਨ ਗਾਵਿਆ ਹੈ। ਪੰਚ ਪਰਵਾਣ ਨਾਮ-ਪਰਵਾਣ ਹੈ। ਪੰਚ ਪਰਵਾਣੁ ਸਚੇ ਦਰਬਾਰ, ਦਰਿ ਰਾਜਾਨ ਸੋਹੰਦੇ ਹਨ। ਇਹੁ ਧਰਮ ਖੰਡ ਦਾ ਧਰਮ ਹੈ। 'ਨੀਸਾਣੁ-ਘੜੀ' 'ਸਬਦ' ਨਦਰਿ ਕਰਮੁ ਕਾਰ ਪਵੈ ਹੈ। ਦਇਆ ਧਰਮ ਸੰਤੋਖ ਗੁਣ ਗਾਹ ਗੀਤ ਗਾਏ ਹਨ। 'ਗੁਰ ਉਪਦੇਸਿ ਦਇਆ ਸੰਤੋਖੁ'[2]। 'ਸਤੁ ਸੰਤੋਖ ਦਇਆ ਧਰਮੁ ਸੀਗਾਰੁ ਬਨਾਵਉ'[3]। 'ਸਤੁ ਸੰਤੋਖ ਦਇਆ ਧਰਮੁ ਸਚੁ' ਇਹ ਅਪੁਨੈ ਗ੍ਰਿਹ ਭੀਤਰਿ ਵਾਰੇ'[4] ।੧। 'ਜਿਤੁ ਕਾਰਜਿ ਸਤ ਸੰਤੋਖ ਦਇਆ ਧਰਮੁ ਹੈ, ਗੁਰਮੁਖਿ ਬੂਝੈ ਕੋਈ'[5] ।੩। ਧਰਮ ਜੀਅ ਸਹਾਰਾ ਹੈ। ਜਗਤ ਜੀਅ ਸੂਤਿ ਥਾਪਿਆ ਅਤੇ ਰਖਿਆ ਹੈ। ਇਹ ਧਾਰਮਕ ਸੰਸਾਰ ਦਾ ਸਹਾਰਾ (ਬੰਧਾਨ) ਹੈ। ਨਾਮ-ਗੁਣ ਜਪੁ ਗੀਤ ਸਚੁ ਨਾਉ ਵਡਿਆਈ ਵੀਚਾਰੁ ਹੈ। ਸਿਫਤਿ ਸਾਲਾਹ ਹੁਕਮਿ ਰਜਾਈ ਕਾਰ ਹੈ। 'ਹਮਰਾ ਰਾਜਨੁ ਸਦਾ ਸਲਾਮਤਿ, ਤਾਕੋ ਸਗਲ ਘਟਾ ਜਸੁ ਗਾਇਓ'[6] ।੧।। 'ਤੇਰੀ ਕੁਦਰਤਿ ਤੋਂ ਕੁਰਬਾਨ' !!!

੨੦

'ਜੈਸੀ ਮਤਿ ਦੇਇ ਤੈਸਾ ਪਰਗਾਸ'[7]। ਮਤ ਤਿੰਨ ਤਰ੍ਹਾਂ ਦੀ ਦੱਸੀ ਜਾਂਦੀ ਹੈ: ਪਾਪ ਮਤਿ, ਪੁੰਨ ਮਤਿ, ਤੇ ਨਾਮ ਮਤਿ। ਗੁਰਮਤਿ ਵਿਚ ਨਾਮ-ਰਤਿ-ਮਤੀ ਦੀ ਮਹਿਮਾ ਹੈ। ਨਾਮ ਸੁਣਿਐ ਪਾਪ ਨਾਸ ਹੁੰਦੇ ਹਨ। 'ਪਾਪ-ਖੰਡਨ ਪ੍ਰਭ ਤੇਰੋ ਨਾਮੁ'[8]। 'ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ'[9]। ਨਾਮ-ਜਲ

---

1. ਸੂਹੀ, ਮਹਲਾ, ੫ ਗੁਣਵੰਤੀ। 2. ਭੈਰਉ, ਮਹਲਾ ੫।
3. ਬਿਲਾਵਲੁ, ਮਹਲਾ ੫। 4. ਆਸਾ ਮਹਲਾ ੧। 5. ਆਸਾ ਮਹਲਾ ੧।
6. ਸਾਰੰਗ, ਮਹਲਾ ੫, ਅਸਟਪਦੀਆ, ਘਰੁ ੧।
7. ਗਉੜੀ, ਸੁਖਮਨੀ, ਮ: ੫। 8. ਰਾਮਕਲੀ, ਮਹਲਾ ੫।
9. ਆਸਾ, ਮਹਲਾ ੫, ਛੰਤ।

ਪਾਪ ਕਸਮਲ ਧੋਂਦਾ ਹੈ। 'ਹਰਿਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ...[1] । 'ਨਾਮੁ ਨਿਰੰਜਨੁ ਨੀਰਿ ਨਾਰਾਇਣ । ਰਸਨਾ ਸਿਮਰਿਤ ਪਾਪ ਬਿਲਾਇਣ'[2] । ਹਉਮੈ ਦੁਰਮਤਿ ਪਾਪ ਹੈ । ਗੁਰਿ ਪੂਰੈ ਹਉਮੈ ਮਲੁ ਧੋਈ[3] । 'ਗੁਰਮੁਖਿ ਹਉਮੈ ਕਢੈ ਧੋਇ'[4] । ਨਾਮ ਦੁਰਮਤਿ ਧੋਂਦਾ ਹੈ । । ਨਾਮ ਮੁੱਖ ਉੱਜਲ ਕਰਦਾ ਹੈ । 'ਪਾਪ ਬਿਨਾਸੇ ਨਾਮ ਕੈ ਰੰਗਿ[5] । ੩ । 'ਉਤਰੀ ਮੈਲੁ ਨਾਮ ਕੈ ਰੰਗਿ'[6] । 'ਨਾਮ ਤੇਰੇ ਕੈ ਰੰਗਿ ਦੁਰਮਤਿ ਧੋਵਣਾ । ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ । ਜੋ ਤੇਰੇ ਕੈ ਰੰਗਿ ਰਤੇ ਸੇ ਜੋਨਿ ਨ ਜੋਵਣਾ'[7] । ਨਾਮ ਅਸੰਖ ਪਾਪੀ ਨਿਰਮਲ ਕਰਦਾ ਹੈ । 'ਨਾਮ ਕੈ ਭਾਉ' ਰੰਗਣ ਵਾਲੇ ਦੀ ਦਾਤ ਹੈ ।

ਪੁੰਨੁ ਪਾਪੁ ਸਭੁ ਬੇਦ ਦ੍ਰਿੜਾਇਆ ਗੁਰਮੁਖਿ ਅੰਮ੍ਰਿਤ ਪੀਜੈ ਹੇ[8] । ੧੫ । ਪਾਪ ਪੁੰਨ ਵਰਤੈ ਸੰਸਾਰਾ ।...ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ[9] । ੬ । 'ਹਉ ਵਿਚਿ ਪਾਪ ਪੁੰਨ ਵੀਚਾਰੁ'[10] । ਪੁੰਨੀ ਪਾਪੀ ਨਾਮੁ ਨਹੀਂ ਆਖਦੇ । ਪੁੰਨੀ ਪਾਪੀ ਪਾਪ ਕਰਮ ਤੇ ਪੁੰਨ ਕਰਮ ਕਰਦੇ ਹਨ । 'ਜੈਸਾ ਕਰੇ ਸੁ ਤੈਸਾ ਪਾਵੈ । ਆਪਿ ਬੀਜਿ ਆਪੇ ਹੀ ਖਾਵੈ'[11] । ਪਾਪੀਆਂ ਪੁੰਨੀਆਂ ਦੀ ਕਰਮੀ ਕਰਮੀ ਵੀਚਾਰ ਹੁੰਦੀ ਹੈ । ਚੰਗਿ-ਆਈਆਂ ਬੁਰਿਆਈਆਂ ਧਰਮ ਖੰਡ ਵਿਚ ਵੀਚਾਰ ਕਰਦੇ ਹਨ । ਪੁੰਨੀ ਪਾਪੀ ਆਵਾਗਉਣ ਵਿਚ ਸਦਾ ਭਵਾਈਅਹਿ । 'ਆਵੈ ਜਾਇ ਭਵਾਈਐ ਬਹੁ ਜੋਨੀ ਨਚਾ'[12] । ਨਾਮ ਨਾਲ ਰਤੇ ਰਹਾਈ ਪਾਉਂਦੇ ਹਨ । 'ਨਾਉ ਤੇਰਾ ਨਿਰੰਕਾਰੁ

---

1. ਸੋਰਠਿ ਬਾਣੀ ਭੀਖਨਜੀ ।
2. ਗੋਂਡ, ਮਹਲਾ ੫ ।
3. ਸੂਹੀ, ਮਹਲਾ ੫, ਘਰੁ ੧ ।
4. ਬਸੰਤ, ਮਹਲਾ ੩ ।
5. ਰਾਮਕਲੀ, ਮਹਲਾ ੫ ।
6. ਪ੍ਰਭਾਤੀ, ਮਹਲਾ ੫ ।
7. ਗੂਜਰੀ, ਕੀ ਵਾਰ, ਮਹਲਾ ੫ ।
8. ਮਾਰੂ ਸੋਲਹੇ ਮਹਲਾ ੩ ।
9. ਮਾਰੂ, ਸੋਲਹੇ, ਮਹਲਾ ੩ ।
10. ਆਸਾ ਕੀ ਵਾਰ, ਮ: ੧ ।
11. ਧਨਾਸਰੀ ਮਹਲਾ ੧ ।
12. ਮਾਰੂਵਾਰ ਡਖਣੇ ਮ: ੫ ।

ਹੈ । ਨਾਇ ਲਇਐ ਨਰਕਿ ਨ ਜਾਈਐ[1] । 'ਹਉਮੈ ਬਾਧਾ ਗੁਰਮੁਖਿ ਛੂਟਾ । ਗੁਰਮੁਖਿ ਆਵਣੁ ਜਾਵਣੁ ਤੂਟਾ'[2] । ਤਨੁ, ਕਪੜੁ ਅਤੇ ਮਤਿ ਤਿੰਨਾਂ ਨੂੰ ਧੋਣ ਦੀ ਵਿਧਿ ਲਿਖੀ ਹੈ । ਖੇਹ, ਮੂਤ ਅਤੇ ਪਾਪ ਤਿੰਨ ਮਲ ਹਨ । ਪਾਣੀ, ਸਾਬੁਣ, ਅਤੇ ਨਾਮ ਧੋਣ ਦੇ ਸਾਧਨ ਦੱਸੇ ਹਨ । ਪਹਿਲੇ ਦੋ ਦ੍ਰਿਸ਼ਟਾਂਤ ਹੈ । ਤੀਜਾ ਦਾਰਿਸ਼ਟਾਂਤ ਹੈ । ਦੇ ਸਾਬੂਣ, ਦੇਹ-ਪਾਣੀ : ਪਾਣੀ ਸਾਬੂਣੁ ਲਾਉਣਾ ਹੈ ।

ਨੋਟ :—ਗੁਰਮਤਿ ਵਿਚ ਨਾਮ+ਗੁਣ ਦੀ ਸਿਖਿਆ ਹੈ । ਬੁਧ ਮਤਿ, ਜੈਨ ਮਤਿ ਤੇ ਦੇਵ ਸਮਾਜ ਵਿਚ ਅਨ-ਈਸ੍ਵਰਤਾ+ਆਚਾਰ (Godless Morality) ਦੀ ਸਿਖਿਆ ਹੈ । 'ਨਾਮ ਬਿਨਾ ਕੈਸੇ ਆਚਾਰ'[3] । 'ਕਰਮ ਕਾਂਡ ਬਹੁ ਕਰਹਿ ਅਚਾਰ । ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ[4] । ੩ ।'

੨੧.

(ੳ)

ਨਾਮ ਤੀਰਥਿ ਹੈ । ਨਾਮੁ 'ਅੰਤਰਿ ਗਤਿ ਤੀਰਥਿ' ਹੈ । ਨਾਮ ਸੁਣਿਆਂ ਅਤੇ ਨਾਮੁ ਮੰਨਿਆਂ । ਮਨਿ ਵਿਚ ਨਾਮੁ ਨਾਲ ਭਾਉ ਪਿਆਰੁ ਕੀਤਾ । ਨਾਮ ਸੁਣਿਐ ਘਟ ਹੀ ਭੀਤਰਿ ਇਸਨਾਨੁ ਹੈ । 'ਨਾਮ ਸੁਣੀਐ ਨਾਮੁ ਮੰਨੀਐ ਨਾਮੇ ਵਡਿਆਈ'[5] । ਜੇ ਕੋਈ ਨਾਮ ਤੀਰਥਿ ਸੇਵੈ ਤਾਂ 'ਤਿਲ' ਕਾ ਮਾਨੁ ਪਾਵੈ ।

ਤੀਰਥੁ, ਤਪੁ, ਦਇਆ, ਦਤੁ, ਗੁਣ ਹਨ । 'ਸਾਚੇ ਸਾਹਿਬ ਸਭਿ ਗੁਣ[6]' ।...ਗੁਣੀ ਨਿਧਾਨੁ ਨਦਰੀ 'ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ' ਬਿਨਾਂ ਗੁਣ ਕੀਤੇ ਭਗਤਿ ਨਹੀਂ ਹੁੰਦੀ । 'ਬਿਨ ਗੁਰ ਗੁਣ ਨ ਜਾਪਨੀ, ਬਿਨੁ ਗੁਣ ਭਗਤਿ ਨ ਹੋਇ' ।[7] 'ਗੁਣ-ਗੁਣੀ ਨਿਧਾਨ ਦੀ ਨਦਰਿ ਨਾਲ

---

1. ਆਸਾ ਕੀ ਵਾਰ, ਮਹਲਾ ੧, ਪਉੜੀ ੫ । 2. ਮਾਝ, ਮਹਲਾ ੫ ।
3. ਪ੍ਰਭਾਤੀ, ਮਹਲਾ ੧ । 4. ਗਉੜੀ, ਗੁਆਰੇਰੀ, ਮਹਲਾ ੩ ।
5. ਆਸਾ, ਮਹਲਾ ੩ । 6. ਸਿਰੀ ਰਾਗ, ਮਹਲਾ ੧ ।
7. ਸਿਰੀ ਰਾਗ, ਮਹਲਾ ੩ ।

ਮਿਲਦੇ ਹਨ। ਨਾਮ ਮਿਲੇ ਤਾਂ ਸੱਭ ਗੁਣ ਮਿਲੇ।

'ਬ੍ਰਹਮੇ ਮਖ ਮਾਇਆ ਹੈ ਤ੍ਰੈਗੁਣ'[1]। 'ਸਾਸਤ੍ਰ ਬੇਦ ਤ੍ਰੈਗੁਣ ਹੈ। ਮਾਇਆ ਅੰਧਲਉ ਧੁੰਧ ਕਮਾਈ'[2]। 'ਮੂਰਖ ਅੰਧੇ ਤ੍ਰੈਗੁਣ ਸੇਵਹਿ ਮਾਇਆ ਕੈ ਬਿਉਹਾਰੀ'[3]। 'ਤ੍ਰੈਗੁਣ ਬਾਣੀ ਬੇਦ ਬੀਚਾਰੁ। ਬਿਖਿਆ ਮੈਲੁ ਬਿਖਿਆ[4] ਵਾਪਾਰੁ।੪।' 'ਤ੍ਰੈਗੁਣ ਬਾਣੀ ਬ੍ਰਹਮ ਜੰਜਾਲਾ'[5]। 'ਬਾਣੀ ਬਰਮਾਉ, ਆਥਿ ਮਾਇਆ ਤ੍ਰੈਗੁਣ ਆਤਮਕ ਜੰਜਾਲ (ਸੁ ਅਸਤਿ) ਹੈ। 'ਤ੍ਰੈਗੁਣ ਮੇਟੈ ਚਉਥੈ ਚਿਤੁ ਲਾਇਆ'[6]। ਸਤਿ ਸਦਾ ਸੁਹਾਣੁ ਹੈ। 'ਸਚੁ ਪੁਰਾਣਾ ਨਾ ਥੀਐ'[7]। 'ਮਨ' ਵਿਚ ਸਤਿ ਸਾਲਾਹੁਣ ਦਾ ਚਾਉ ਹੈ।

(ਅ)

ਪੰਡਤ, ਕਾਜ਼ੀ, ਜੋਗੀ ਆਦਿ ਸਭ ਸਿਆਣੇ ਆਕਾਰ-ਅੰਤ ਲੱਭ ਥੱਕੇ। ਇਕਦੂ ਇਕ ਸਿਆਣਾ ਆਖਣਿ ਆਖਦਾ ਹੈ। ('ਵੇਲਾ', 'ਵਖਤਿ', 'ਵਾਰ', 'ਥਿਤ', 'ਮਾਹੁ' 'ਰੁਤਿ') ਸ੍ਰਿਸ਼ਟੀ-ਉਤਪਤੀ-ਕਾਲ ਕੋਈ ਨਹੀਂ ਜਾਣਦਾ। ਕਰਤਾ ਆਪੇ ਹੀ ਜਾਣਦਾ ਹੈ। ਜੇ ਕੋਈ ਆਪੋ ਜਾਣੈ, ਤਾਂ ਅੱਗੇ ਸੱਚੇ ਦਰਬਾਰ ਧਰਮ-ਖੰਡ ਵਿਚ ਗਿਆ ਸੋਂਹਦਾ ਨਹੀਂ। ਅਗੇ ਪੰਚ ਪਰਵਾਨ ਸੋਂਹਦੇ ਹਨ।

'ਕੀਤਾ ਕਿਆ ਸਲਾਹੀਐ, ਕਰੇ ਸੋਇ ਸਾਲਾਹਿ'[8]। ਕਰਤਾ, ਜਿਸ ਦਾ ਕੀਤਾ ਹੋਇਆ ਆਕਾਰ ਹੁੰਦਾ ਹੈ, ਕਿਵੇਂ ਸਾਲਾਹਾਂ? 'ਸਾਚਾ ਸਾਹਿਬ ਸਾਚੁ ਨਾਇ' 'ਵੱਡਾ ਸਾਹਿਬ ਵਡੀ ਨਾਈ' ਕਰਿ ਆਖੀਐ। 'ਸਚੁ ਵਡਾ (ਅਕਬਰ) ਕਰਿ ਸਲਾਹੀਐ'। ਸਤਿਨਾਮੁ ਦੀ ਵਿਸ਼ੇਸ਼ਤਾ ਦੱਸੀ ਹੈ।

---

1. ਮਾਰੂ, ਸੋਲਹੇ, ਮਹਲਾ ੧।
2. ਭੈਰਉ, ਮਹਲਾ ੧।
3. ਸਲੋਕ ਮ: ੩, ਵਾਰ ਸਾਰੰਗ।
4. ਮਲਾਰ, ਮਹਲਾ ੩।
5. ਗਉੜੀ ਮਹਲਾ ੩।
6. ਗਉੜੀ, ਮਹਲਾ ੫।
7. ਵਾਰ ਸਾਰੰਗ, ਮ: ੪।
8. ਸਲੋਕ, ਮਹਲਾ ੨, ਸਾਰੰਗ ਕੀ ਵਾਰ, ਮਹਲਾ ੪।

## ੨੨.

ਸ੍ਰਿਸ਼ਟੀ ਸਾਜਨ ਦਾ ਸਮਾਂ ਕੋਈ ਕੀਤਾ ਹੋਯਾ ਨਹੀਂ ਜਾਣਦਾ। 'ਸਚਾ ਸਿਰਜਣਹਾਰ' ਸਾਹਿਬ ਕਰਤਾ ਆਪੈ ਆਪੁ ਜਾਣਦਾ ਹੈ। ਇਹ ਵੱਡੇ ਦੀ ਵਡਿਆਈ ਹੈ। ਆਕਾਰ ਦਾ ਅੰਤ ਨਹੀਂ ਜਾਪਦਾ। ਅਕਾਸ਼ ਦੀ ਸੀਮਾ ਲੱਭ ਥੱਕੇ, ਪਾਤਾਲ ਦੀ ਹੱਦ ਭਾਲ ਥੱਕੇ, ਓੜਕ ਨਹੀਂ ਆਉਂਦਾ।... 'ਬ੍ਰਹਮਾ ਭਾਲਣ ਸ੍ਰਿਸਟਿ ਗਇਆ। ਆਗੈ ਅੰਤੁ ਨ ਪਾਇਓ ਤਾਕਾ'[1]...। 'ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ'[2]। ਵੇਦ 'ਇਕ ਵਾਤ' ਕੈਂਹਦੇ ਹਨ। ਕਤੇਬਾਂ ਅਠਾਰਾਂ ਹਜ਼ਾਰ ਆਲਮ ਕੈਂਹਦੀਆਂ ਹਨ। ਇਹ ਕਹਿਣ 'ਇਕੁ ਧਾਤੁ ਅਸੂਲ' ਹੈ। ਲਿਵ ਰਾਹ ਨਹੀਂ, ਜੇ ਲੇਖਾ ਹੋਏ ਤਾਂ ਸਹਸ ਲੱਖ ਲਿਖੀਐ। ਤ੍ਰਿਗੁਣ ਮਾਇਆ ਲੇਖੇ ਵਿਣਾਸ ਹੋਇ ਹੈ 'ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ'[3]। ਤਾਂਤੇ ਵਡਾ ਸਾਹਿਬੁ ਆਖੀਐ। ਸਚੁ ਨਾਉ ਵਡਿਆਈ ਭਾਖੀਐ। 'ਲਿਖੁ ਨਾਮੁ, ਸਾਲਾਹ ਲਿਖੁ'[4]। 'ਸਾਹਿਬੁ ਸੋ ਸਾਲਾਹੀਐ ..'[5]। 'ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ'[6]। ਆਕਾਸ ਪਾਤਾਲ ਭਾਲਣੁ ਦੀ ਥਾਂ 'ਭਾਲਿ ਲਹਹਿ ਸਹੁ ਆਪਣਾ'[7]। ਸ੍ਰਿਸ਼ਟੀ-ਕਾਲ (Time) ਅਤੇ ਸ੍ਰਿਸ਼ਟੀ ਅੰਤ (Limit) ਕਰਤਾ ਆਪੇ ਹੀ ਜਾਣਦਾ ਹੈ।

## ੨੩.

ਪੰਡਿਤਾਂ, ਕਾਜੀਆਂ, ਜੋਗੀਆਂ ਆਦਿ ਸੱਭ ਸਿਆਣਿਆਂ ਏਤੀ ਸੁਰਤਿ ਨ ਪਾਈ, ਕਿ ਸਾਲਾਹੀ ਸਾਲਾਹਿ ਕਰਨੀ ਹੈ। ਉਹ ਆਕਾਰ (ਸਿਰਠੀ) ਭਾਲ ਕਰਦੇ ਰਹੇ। ਉਹ ਸਾਰੇ ਉਸ ਨਿੱਕੀ ਕੀੜੀ ਤੁਲ ਨਹੀਂ ਹਨ, ਜਿਸ ਕੀੜੀ

---

1. ਆਸਾ, ਮਹਲਾ ੧। 2. ਵਾਰ ਮਾਝ ਕੀ ਸਲੋਕ ਮਹਲਾ ੧।
3. ਸਲੋਕ, ਮਹਲਾ ੩, ਵਾਰ ਸਿਰੀ ਰਾਗ, ਮਹਲਾ ੪।
4. ਸਿਰੀ ਰਾਗ, ਮਹਲਾ ੧। 5. ਮਾਰੂ, ਮਹਲਾ ੧, ਘਰੁ ੧।
6. ਸਲੋਕ, ਮਹਲਾ ੩, ਸਾਰੰਗ ਕੀ ਵਾਰ, ਮਹਲਾ ੪।
7. ਸਲੋਕ ਮਹਲਾ ੩, ਰਾਮਕਲੀ ਕੀ ਵਾਰ, ਮਹਲਾ ੩।

ਨੇ ਸਾਲਾਹੀ ਸਾਲਾਹਿ ਸੁਰਤਿ ਪਾਈ ਹੈ । ਅਤੇ ਜੇ ਤਿਸੁ ਕੀਤੀ ਨੂੰ ਸਾਲਾਹੀ ਸਾਲਾਹ ਮੰਨਹੁ ਨ ਵੀਸਰਹਿ । 'ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਸਬਦਿ ਸਲਾਹੀ'[1] । ੮ । ੪ ।' 'ਵਿਸਰਿ ਨਾਹੀ ਦਾਤਾਰ ਆਪਣਾ ਨਾਮੁ ਦੇਹੁ । ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ'[2] 'ਜਿਸ ਨੋ ਬਖਸੇ ਸਿਫਤ ਸਲਾਹ । ਨਾਨਕ ਪਾਤਸਾਹੀ ਪਾਤਿਸਾਹੁ'[3] । ਨਦੀਆਂ ਅਤੇ ਨਾਲੇ ਸਮੁੰਦਰ ਵਿੱਚ ਜਾ ਪੈਣ ਤੇ ਨਦੀ ਨਾਲੇ ਨਹੀਂ ਜਾਣੇ ਜਾਂਦੇ । ਸਮੁੰਦਰ ਰੂਪ ਹੀ ਹੋ ਜਾਂਦੇ ਹਨ । 'ਗੁਣ ਗਾਵਹ ਗੁਣੀ ਸਮਾਹਾ ਹੇ'[4] । 'ਸੇ ਗੁਣ ਗਾਵਹਿ ਸਾਚੇ ਭਾਵਹਿ' । ਝੁਝਤੇ ਉਪਜਹਿ ਤੁਝ ਮਾਹਿ ਸਮਾਵਹਿ'[5] । ਬੇਸੁਰਤੇ ਗੋਬਿੰਦ ਗੁਣੀ ਗੁਣ ਗਾਇਨ ਨਹੀਂ ਕਰਦੇ । ਸੁਰਤਿ ਵਾਲੀ ਕੀੜੀ ਸਾਲਾਹੀ ਸਲਾਹ ਕਰਦੀ ਹੈ । ਨਿਰੰਜਨ ਗੁਣੀ ਨਿਧਾਨ ਵਿੱਚ ਲੀਣ ਹੋ ਜਾਂਦੀ ਹੈ ।

ਸਚੁ ਸੁਮੁੰਦ ਸਾਹ ਸੁਲਤਾਨ ਹੈ । 'ਸਭ ਸਾਹਾ ਸਿਰਿ ਸਾਚਾ ਸਾਹੁ । ਵੇ ਮੁਹਤਾਜੁ ਪੂਰਾ ਪਾਤਿਸਾਹੁ'[6] । ਗੁਨੀ ਦਾ ਮਾਲੁ ਉਸਦੇ ਗੁਣ ਹਨ । ਨਾਮੀ ਦਾ ਧੰਨੁ ਉਸਦਾ ਨਾਮ ਹੈ । ਕਰਤਾ ਦਾ ਮਾਲੁ ਧਨੁ ਨਾਮੁ ਹੈ । ਸਾਲਾਹੀ ਸਾਲਾਹ ਧਨੁ ਮਾਲ ਹੈ । 'ਜਨ ਨਾਨਕਿ ਅਤੁਟੁ ਧਨੁ ਪਾਇਆ ਹਰਿ ਨਾਮਾ ਹਰਿ ਧਨੁ ਮਾਲ[7] । ੨ । 'ਸਚੁ ਖਜਾਨਾ ਸੰਚਿਆ ਏਕੁ ਨਾਮੁ ਧਨੁ ਮਾਲੁ ਜੀਉ'[8] । 'ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ'[9] । 'ਸਿਫਤੀ ਭਰੇ ਤੇਰੇ ਭੰਡਾਰਾ'[10] । 'ਸਤਿਗੁਰੁ ਸਾਹੁ ਭੰਡਾਰ ਨਾਮ ਜਿਸੁ'[11] ।

ਇਹ ਨਾਮੁ ਧਨੁ ਮਾਲ 'ਹਾ' ਗਿਰ (ਬਾਣੀ) ਸੇਤੀ ਨਾਲ) ਹੈ ।

'ਰਾਗ ਰਤਨ ਪਰੀਆ ਪਰਵਾਰ । ਤਿਸੁ ਵਿਚਿ ਉਪਜੈ ਅੰਮ੍ਰਿਤੁ

---

1. ਗੂਜਰੀ, ਮਹਲਾ ੧ ।
2. ਸੂਹੀ, ਮਹਲਾ ੫ ।
3. ੨੫ ਪਉੜੀ (ਜਪੁ) ।
4. ਮਾਰੂ ਸੋਲਹੇ, ਮਹਲਾ ੩ ।
5. ਮਾਰੂ ਸੋਲਹੇ, ਮਹਲਾ ੧ ।
6. ਰਾਮਕਲੀ, ਮਹਲਾ ੫ ।
7. ਵਾਰ ਕਾਨੜਾ, ਮਹਲਾ ੪ ।
8. ਸੂਹੀ, ਮਹਲਾ ੫, ਘਰੁ ੬ ।
9. ਸਲੋਕ ਮਹਲਾ ੩ (ਵਾ: ਗਉੜੀ ।
10. ਆਸਾ, ਮਹਲਾ ੧ ।
11. ਮਾਰੂ, ਸੋਲਹੇ ਮਹਲਾ ੫ ।

ਸਾਰ'। ਨਾਨਕ ਕਰਤੇ ਕਾ ਇਹੁ ਧਨੁ ਮਾਲੁ। ਜੇ ਕੋ ਬੂਝੈ ਏਹੁ ਬੀਚਾਰੁ[1]। ੪। 'ਪ੍ਰਿਅ ਕੀ ਸੋਭ ਸੁਹਾਵਨੀ ਨੀਕੀ। ਹਾ ਹਾ ਹੂ ਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸ ਗਾਵਨੀ ਨੀਕੀ[2]। ਸ਼ਾਮਵੇਦੀ[3]। ਓਮ ਨਾਲ 'ਹੋ' 'ਹਾ' 'ਹੀ' ਉਚਾਰਨ ਕਰਦੇ ਹਨ। 'ਹਾ' ਬਾਣੀ ਅਹਿਲਾਦ ਰੂਪ ਹੈ। ਕੀੜੀ ਰਾਮ ਰਸ-ਸਹਿਤ ਸ਼ਾਲਾਹੀ ਸਾਲਾਹਿ ਕਰਦੀ ਹੈ। ਸਿਫਤਿ ਸੰਗੀਤ ਸਹਿਤ ਹੈ।

## ੨੪.

ਕੀੜੀ ਕਰਤਾ ਦੀ ਸਾਲਾਹਿ ਕਰਦੀ ਹੈ। ਸਾਹਿਬ ਦੀਆਂ ਸਿਫਤਾਂ ਦਾ ਅੰਤ ਨਹੀਂ। ਸਿਫਤਾਂ ਕਹਿਣ ਦਾ ਅੰਤ ਨਹੀਂ। 'ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ'[4]। ਸਿਫਤਾਂ ਕਰਣੈ ਦਾ ਭੀ ਅੰਤ ਨਹੀਂ। 'ਉਸਤਤਿ ਮਨ ਮਹਿ 'ਕਰਿ' ਨਿਰੰਕਾਰ'[5]। 'ਉਸਤਤਿ ਕਰਹਿ ਸੇਵਕ ਮੁਨਿ ਕੇਤੇ, ਤੇਰਾ ਅੰਤੁ ਨ ਕਤਹੂ ਪਾਈਐ'[6] ਕਹਣਿ ਰਸਨਾ ਨਾਲ ਅਤੇ ਕਰਣੈ ਮਨਿ ਨਾਲ। 'ਜੇ ਕੋ 'ਕਹੈ' ਕਰੈ ਵੀਚਾਰ'[7]। ਸਿਫਤਾਂ ਦਾਤਾਰ ਦੀਆਂ ਦਾਤਾਂ ਹਨ। 'ਸਿਫਤਿ ਜਿਨ੍ਹਾਂ ਕਉ ਬਖਸੀਐ......'[8]। ਸਿਫਤਾਂ ਦੀ ਬਖ਼ਸ਼ ਦੇਣਿ ਦਾ ਅੰਤ ਨਹੀਂ। 'ਜਬ ਦੇਖਾ ਤਬ ਗਾਵਾ'[9]। 'ਜਨੁ ਨਾਨਕੁ ਗਾਵੈ ਦੇਖਿ ਹਦੂਰਿ'[10]। ੪। 'ਦਰਸਨ ਵੇਖਣਿ', ਤੇ 'ਸਿਫਤਿ ਕਹਣਿ' ਕਰਣੈ ਦਾ ਅੰਤੁ ਨਹੀਂ। ਸਿਫਤਾਂ ਸੁਣਣਿ ਦਾ ਅੰਤਿ ਨਹੀਂ। 'ਅਖੀ ਕੁਦਰਿਤ, ਕਣੀ ਬਣੀ, ਮੁਖਿ ਆਖਣੁ ਸਚੁ ਨਾਮੁ'[11]। ਕਿਆ ਮਨਿ ਮੰਤ ? ਅੰਤ ਨਹੀਂ ਜਾਪਦਾ। 'ਏਕ ਨਾਮੁ ਦੀਓ ਮਨ

---

1. ਆਸਾ, ਮਹਲਾ ੨। 2. ਮਲਾਰ, ਮਹਲਾ, ਮਹਲਾ ੫।
3. ਦੇਖੋ, ਸਾਮਉਤ੍ਰਾਰਚਿਕ ਅਧਿਆਏ ੧ ਖੰਡ ਤੀਜਾ ਮੰਤ੍ਰ ੧, ੨, ੩,
4. ਫੁਨਹੇ, ਮਹਲਾ ੫। 5. ਗਉੜੀ, ਸੁਖਮਨੀ, ਮਹਲਾ ੫।
6. ਦੇਵ ਗੰਧਾਰੀ, ਮਹਲਾ ੫, ਘਰੁ ੨। 7. ੧੬ ਪਉੜੀ (ਜਪੁ)
8. ਸਲੋਕ ਮ: ੨ (ਸਾਰੰਗ ਕੀ ਵਾਰ, ਮ: ੪)
9. ਸੋਰਠਿ, ਨਾਮਦੇਵ ਜੀ, ਘਰੁ ੨। 10. ਸੂਹੀ ਮਹਲਾ ੫, ਘਰੁ ੧।
11. ਬਸੰਤ, ਮ: ੧, ਘਰੁ ੧, ਚਉਪਦੇ, ਦੁ ਤੁਕੇ।

ਮੰਡਾ......?'[1]। 'ਦਰਸਨ ਵੇਖਣਿ', ਮਨ ਨਾਲ ਸਿਫਤਿ ਕਰਣੈ ਅਤੇ ਰਸਨਾ ਨਾਣ ਸਿਫ਼ਤ ਕਹਿਣ ਦਾ ਅੰਤ ਨਹੀਂ।

'ਅ ਕਾਰ' ਦਾ ਅੰਤ ਨਹੀਂ ਜਾਪਦਾ। ਕਰਤਾ ਦੇ ਕੀਤੇ ਦੀ ਓੜਕ ਨਹੀਂ ਦਿਸਦੀ। ਆਕਾਰ ਦਾ ਪਾਰ ਨਹੀਂ ਜਾਪਦਾ। 'ਗਾਵੈ ਕੋ ਜਾਪੈ ਦਿਸੈ 'ਦੂਰਿ'[2] । ਆਕਾਰ ਦਾ ਵਾਰ (ਉਰਾਰ) ਨਹੀਂ ਦਿਸਦਾ। 'ਅੰਤੁ ਨ ਪਾਵਹਿ ਵਡੇ ਵਡੇਰੇ'[3]। ਅੰਤ ਲਈ ਬੇਅੰਤ ਵਿਆਕੁਲ ਹਨ। ਆਕਾਰ ਓੜਕ ਭਾਲਿ ਥੱਕੇ, ਵਿਲਲਾਉਣ ਵਾਲਿਆਂ ਦਾ ਅੰਤ ਵੀ ਨਹੀਂ ਪਾਇਆ ਜਾਂਦਾ। 'ਬ੍ਰਹਮਾ ਬਿਸਨ ਮਹੇਸੁ ਦੁਆਰੈ। ਊਭੇ ਸੇਵਹਿ ਅਲਖ ਅਪਾਰੈ। ਹੋਰ ਕੇਤੀ ਦਰਿ ਦੀਸੈ ਬਿਲਲਾਦੀ। ਮੈ ਗਣਤ ਨ ਆਵੈ ਕਾਈ ਹੇ[4]। ੧੪। ਇਹੋ ਅੰਤ (ਸਿਫਤ ਅਤੇ ਆਕਾਰ ਦੋਨਾਂ ਦਾ) ਕੋਈ ਨਹੀਂ ਜਾਨਦਾ। 'ਬਹੁਤੋ ਬਹੁਤ ਵਖਾਣਿਆ' ਵਧੇਰੇ ਵਧਦਾ। ਆਖਿਆਂ ਆਖਣਿ ਵਿਚ ਨਹੀਂ ਆਉਂਦਾ।

'ਕੋਇ ਨ ਜਾਨੈ ਤੁਮਰਾ ਅੰਤੁ। ਊਚੇ ਤੇ ਊਚਾ ਭਗਤਵੰਤ'[5]। ਸੱਚਾ ਸਾਹਿਬ ਵੱਡਹੁ ਵੱਡਾ ਹੈ। ਸਚੁ ਖੰਡ ਉੱਚਾ ਥਾਉ ਹੈ। 'ਊਚੇ ਤੇ ਊਚਾ ਜਾਕਾ ਥਾਨੁ'[6]। ਸਤਿ ਪੁਰਖ ਸਤਿ ਅਸਥਾਨੁ"[7]। 'ਸਚ ਖੰਡਿ ਵਸੈ ਨਿਰੰਕਾਰੁ'[8]। ਸਚੁ ਨਾਉ ਉਚੇ ਉਪਰਿ ਊਚਾ ਨਾਮੁ ਹੈ। 'ਸਭ ਤੇ ਊਚਾ ਜਾਕਾ ਨਾਉ'[9]। ਸਤਿਨਾਮੁ ਪਰਾ ਪੂਰਬਲਾ ਹੈ। ਜੇ ਕੋਈ ਸਤਿ ਪੁਰਖ, ਸਤਿਨਾਮੁ, ਸਚੁ ਖੰਡ ਜੇਡਾ ਵਡਾ ਉਚਾ ਪਹੁੰਚਿਆ ਹੋਇਆ ਹੋਵੇ, ਤਾਂ ਤਿਸੁ ਵਡੀ-ਹੁ-ਵਡੇ ਉਚੇ ਨੂੰ ਉਹ ਉਚਾ

---

1. ਧਨਾਸਰੀ, ਮਹਲਾ ੫। 2. ੩ ਪਉੜੀ (ਜਪੁ)।
3. ਮਾਰੂ, ਸੋਲਹੇ, ਮਹਲਾ ੧। 4. ਮਾਰੂ, ਸੋਲਹੇ, ਮਹਲਾ ੧।
5. ਗਊੜੀ, ਸੁਖਮਨੀ, ਮਹਲਾ ੫।
6. ਭੈਰਉ, ਮ: ੫, ਚਉਪਦੇ, ਘਰੁ ੨।
7. ਸਾਰੰਗ, ਮਹਲਾ ੫, ਅਸਟਪਦੀ, ਘਰੁ ੬। 8. ਪਉੜੀ ੩੮ (ਜਪੁ)
9. ਭੈਰਉ, ਮਹਲਾ੫, ਘਰੁ ੨।

ਪਹੁੰਚਿਆ ਹੀ ਜਾਣਦਾ ਹੈ ।

'ਵਡਾ ਵਡਾ ਆਖੈ ਸਭ ਕੋਈ'[1] । 'ਕੇਵਡੁ ਵਡਾ ਡੀਠਾ ਹੋਇ'[2] । ਸਾਲਾਹੀ ਨੂੰ ਜਾਣੈ ਤਾ ਸਾਲਾਹ ਆਖੈ । ਸਚਿਆਰ ਨੂੰ ਸਿਫਤਿ ਸਾਲਾਹ ਨਦਰੀ ਕਰਮੀ ਦਾਤਿ ਮਿਲਦੀ ਹੈ । ਸਬਦਿ ਘਾੜਤ ਨਦਰਿ ਕਰਮੁ ਕਾਰ ਪ੍ਰਾਪਤ ਹੁੰਦੀ ਹੈ ।

ਕਰਤਾ ਦੀ ਸਾਲਾਹ ਅਤੇ ਅਕਾਰ ਦਾ ਪਾਰਾਵਾਰ ਨਹੀਂ । ਪੰਡਿਤ, ਕਾਜ਼ੀ ਆਦਿ ਆਕਾਰ ਭਾਲ ਕਰਦੇ ਰਹੇ । ਜਪੁ ਵਿਚ ਸਚੁ ਨਾਉ ਵਡਿਆਈ ਵੀਚਾਰ ਬੋਲ ਬੋਲੇ ਹਨ । ਜਾਨਣਾ, ਕਰਣਾ, ਕੈਹਣਾ ਹੁਕਮਿ ਕਾਰੁ ਹੈ । ਬਿਨਾ ਬੂਝੈ ਕੈਹਣਾ ਹਉਮੈ ਕੈਹਣ ਹੈ ।

## ੨੫.

'ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ'[3] । 'ਨਾਨਕ ਨਾਮੁ ਨਿਰੰਜਨ ਦੀਜੈ, ਜੁਗਿ ਜੁਗਿ ਸਬਦਿ ਸਲਾਹੀ'[4] । ਸਿਫਤਿ ਸਾਲਾਹ ਬਖਸ਼ ਹੈ । ਜਿਸਨੋਂ ਸਿਫ਼ਤਿ ਸਾਲਾਹ ਬਖਸ਼ਸ਼ ਮਿਲੇ ਸੋ ਪਾਤਿਸਾਹੀ ਪਾਤਿਸਾਹ ਹੈ 'ਸਿਫਤਿ ਸਾਲਾਹੁਣ ਭਗਤਿ ਵਿਰਲੇ ਦਿਤੀਅਨੁ'[5] । 'ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ...'[6] । 'ਜਿਸੁ ਨਾਮ ਰਿਦੈ ਸੋਈ ਵਡ ਰਾਜਾ'[7] । ਇਹ ਦਾਤਿ ਅਪਾਰ ਕਰਮ (ਬਖਸ਼) ਹੈ । ਇਹ ਦਾਤਾਂ ਸਿਰ ਦਾਤ ਹੈ । ਜ਼ਾਣਨਿ-ਹਾਰ ਜਾਨਦਾ ਹੈ । ਦਾਤਾਰ ਦਾਤਾਂ ਦੇਂਦਾ ਹੈ । ਦਾਤਾ ਵੱਡਾ ਹੈ । ਦਾਤਾ ਨੂੰ ਨਾ ਤਿਲ[8] ਹੈ ਨਾ ਤਮਾਇ । 'ਮੇਰਾ ਪ੍ਰਭੁ ਵੇਪਰਵਾਹੁ ਹੈ ਨ ਤਿਸੁ ਤਿਲੁ ਨ

---

1. ਮਾਰੂ, ਸੋਲਹੇ, ਮਹਲਾ ੧ ।
2. ਆਸਾ, ਮਹਲਾ ੧ ।
3. ਰਾਮਕਲੀ ਕੀ ਵਾਰ, ਮਹਲਾ ੫ ।
4. ਗੂਜਰੀ, ਅਸਟਪਦੀਆ, ਮ: ੧, ਘਰੁ ੧ ।
5. ਸਲੋਕ ਮਹਲਾ ੫, ਰਾਮਕਲੀ ਕੀ ਵਾਰ, ਮ: ੫ ।
6. ਸਲੋਕ ਮ: ੫, ਵਡਹੰਸ ਕੀ ਵਾਰ ਮਹਲਾ ੪ ।
7. ਭੈਰਉ ਮ: ੫, ਘਰੁ ੨, ਅਸਟਪਦੀਆ ।
8. ਖੋਟ ।

ਤਮਾਇ'[1]। ਸਿਫਤਿ ਸਾਲਾਹ ਆਖਣਿ ਵਾਲੇ ਵਿਰਲੇ ਹਨ। ਜਿਸਨੋ ਸਿਫਤਿ ਸਾਲਾਹ ਬਖਸ਼ ਮਿਲੇ ਸੋ ਆਖੇ। ਹੋਰ ਕੋਈ ਸਿਫਤਿ ਸਾਲਾਹ ਆਖ ਨਹੀਂ ਸਕਦਾ। ਸਿਫਤਿ ਸਾਲਾਹ ਬਖਸ਼ ਮਿਲੇ ਬਿਨਾ ਜੇ ਕੋਈ ਖਾਇਕੁ (ਕੀਟ, ਗੁੱਤੀ ਸਿਫਤਿ ਸਾਲਾਹ ਆਖਣਿ ਲੱਗਦਾ ਹੈ, ਤਾਂ ਉਹ ਹਉਮੈ ਵਿਚ (ਆਕਾਰ) ਆਖਣਿ ਵਾਲਾ ਆਪੇ ਹੀ ਜਾਨਦਾ ਹੈ, ਕਿ ਜਿੰਨੀਆਂ ਮੁਹਿ ਚੋਟਾ (ਜਮ ਚੋਟਾਂ) ਉਹ ਖਾਂਦਾ ਹੈ। ਕਰੀਮ ਦਾ ਕਰਮੁ ਬਹੁਤ ਹੈ। ਕਰਮੁ ਅਮੁਲ ਹੈ। ਇਹ ਬਖਸ਼ੀਸ਼ ਅਮੁਲ ਹੈ। ਕਰਮੁ ਲਿਖਿਆ ਨਹੀਂ ਜਾਂਦਾ। ਗਿਆਨੁ ਖੰਡ-ਵਿਚ 'ਨਾਦ ਕਰਮੁ' ਹੈ। 'ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ'[2] 'ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾਕੇ ਅੰਤ ਨ ਪਰਹਿ ਸੁਮਾਰ[3]। ਕੇਤੇ ਜਾਚਕ ਸਿਫਤਿ ਸਾਲਾਹ ਬਖਸ਼ ਮੰਗਦੇ ਹਨ। ਕੇਤੇ ਪਉੜੀ ੨੫ ਅਤੇ ਪਉੜੀ ੩੫ ਵਿਚ ਦਿੱਤੇ ਹਨ। ਉੱਤਮ ਅਤੇ ਨੀਚੁ ਦੋਨੋ ਮੰਗਦੇ ਹਨ। ਅਪਾਰ ਜੋਧੇ ਸਿਫਤਿ ਸਾਲਾਹ ਮੰਗਦੇ ਹਨ। ਜੋਧ ਮਹਾ-ਬਲ ਸੂਰਾ ਸੋਦਰੁ ਦੇ ਗਾਵਣਹਾਰੇ ਹਨ। ਕਰਮ ਖੰਡ ਵਿਚ 'ਜੋਧ ਮਹਾ ਬਲਸੂਰ' ਰਾਮ-ਮਹਿਮਾ ਦੀ ਬਾਣੀ ਜੋਰ ਲਿਖੀ ਹੈ। 'ਅਨਤ ਤਰੰਗੀ ਨਾਮੁ ਜਿਨ ਜਪਿਆ ਮੈਂ ਗਣਤ ਨ ਕਰਿ ਸਕਿਆ'[4]। ਕੇਤੇ ਜਾਚਕਾਂ ਦੀ ਗਣਤ ਦੀ ਵੀਚਾਰੁ ਨਹੀਂ। ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ[5]।

'ਜਿਨ ਕਉ ਨਦਰਿ ਕਰਮੁ ਤਿਨ ਕਾਰ'[6]। ਸਿਫਤਿ-ਸਾਲਾਹ ਸ਼ਬਦੁ ਘਾੜਤਿ ਸਚੀ ਹੁਕਮੀ ਕਾਰ ਹੈ। ਆਕਾਰ ਭਾਲ ਹੋਰਿ ਕਾਰ ਹੈ। ਹੋਰ ਕਾਰ ਵੇਕਾਰ ਹੈ। 'ਆਕਾਰ ਭਾਲ' ਵੇਕਾਰ ਵਿਚ ਕੇਤੇ ਖਪਿ ਤੁਟਹਿ ਹਨ। ਸਿਫਤਿ ਸਾਲਾਹ ਨਹੀਂ ਕਰਦੇ। 'ਸਿਫਤਿ ਸਾਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ'[7]।

---

1. ਮਾਰੂ, ਮਹਲਾ ੩, ਘਰੁ ੧।
2. ਸਲੋਕ ਮ : ੨, (ਵਾਰ ਮਾਝ, ਮ: ੧)
3. ਗੂਜਰੀ, ਮਹਲਾ ੧।
4. ਮਾਰੂ, ਮਹਲਾ ੪ ਘਰੁ ੨।
5. ਪਉੜੀ ੨੭ (ਜਪੁ)
6. ਪਉੜੀ ੩੮ (ਜਪੁ)
7. ਸਲੋਕ ਮ : ੨, ਵਾਰ ਸੂਹੀ, ਮ : ੩।

'ਲੈ ਲੈ ਮੁਕਰਿ ਪਉਦੇ ਕਾਚੈ'[1] । ਕੇਤੇ ਜਾਚਕ ਦਾਤਾਂ ਲੈ ਲੈ ਕੇ ਮੁਕਰਿ ਪੈਂਦੇ ਹਨ । ਲੈਂਦੇ ਲੈਂਦੇ ਥੱਕ ਜਾਂਦੇ ਹਨ । ਅਸੰਖ ਮੂਰਖ ਹਨ । ਜੁਗਾ-ਜੁਗੰਤਰ ਪਏ ਖਾਂਦੇ ਹਨ । ਮੂਰਖ ਤ੍ਰਿਗੁਣ ਮਾਇਆ ਸੇਂਵਦੇ ਹਨ । ਸਚੁ ਸਾਲਾਹੀ ਸਲਾਹ ਨਹੀਂ ਜਾਨਦੇ । ਕੇਤਿਆ ਲਈ ਸਦਾ ਦੀ ਦੁਖ ਮਾਰ ਤੇ ਸਦਾ ਦੀ ਭੁਖ ਮਾਰ ਭੀ ਦਾਤਾਰ ਦੀ ਦਾਤ ਹੈ । ਦੁਖ ਦਾਰੂ ਹੈ । 'ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ'[2] । ਹੁਕਮ ਰਜਾਈ ਚਲਣਿ ਵਾਲੇ ਖਲਾਸੀ ਪਾਉਂਦੇ ਹਨ । ਅਤੇ ਹਉਮੈ ਕਹਿਣ ਵਾਲੇ ਬੰਦਿ ਹੁੰਦੇ ਹਨ ।

੩੬.

(ੳ)

ਸਿਫਤਿ ਸਾਲਾਹ ਬਖਸ਼ਸ਼ ਹੈ । ਬਖਸ਼ਨਹਾਰ ਬਖਸ਼ ਬਖਸ਼ਦਾ ਹੈ । ਬਖਸ਼ ਅਮੋਲਕ ਦਾਤ ਹੈ । ਕਿਸੇ ਮੁਲ ਨਾਲ ਨਹੀਂ ਮਿਲਦੀ । ਹਉਮੈ ਕਰਨੀ ਦਾ ਫਲ ਨਹੀਂ ਗੁਣੀ ਦੇ ਗੁਣਾਂ ਦੀ ਸਿਫਤਿ ਅਤੇ ਨਾਮੀ ਦੇ ਨਾਮਾਂ ਦੀ ਸਾਲਾਹ ਕਰਤਾਰ ਦਾਤਾਰ ਦੀ ਦਾਤ ਹੈ । ਸੰਤ, ਸੰਤੋਖ, ਵੀਚਾਰ ਆਦਿ ਗੁਣਾਂ ਦੀ ਵੀਚਾਰ ਅਤੇ ਪਰਾ-ਪੂਰਬਲਾ ਤੇ ਕਿਰਤਮ ਨਾਮਾਂ ਦੀ ਵਡਿਆਈ ਮੇਹਰਬਾਨ ਮਉਲਾ ਦੀ ਮੇਹਰ ਹੈ । ਗੁਣੀ-ਨਿਧਾਨ ਦੀ ਕ੍ਰਿਪਾ ਹੈ । 'ਕ੍ਰਿਪਾ ਨਿਧਾਨ ਨਿਰੰਜਨ ਦੇਉ'[3] । ੩ ।

'ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ'[4] । 'ਗੁਣ ਕਾ ਦਾਤਾ ਸਚਾ ਸੋਈ'[5] । 'ਨਦਰਿ ਕਰੇ ਤਾਂ ਹਰਿ ਗੁਣ ਗਾਵੈ'[6] । ਨਿਰੰਜਨ ਗੁਣੀ ਨਿਧਾਨਅਮੁਲਾ ਹੈ । ਗੁਣ ਅਮੁਲ ਹਨ । 'ਗੁਣ ਗੋਬਿੰਦ ਅਮੁਲਿਆ'[7] । 'ਮੋਲਿ ਨ ਪਾਈਐ ਗੁਣਹ ਅਮੋਲ'[8] । ਗੁਣੀ ਅਤੇ ਗੁਣਾਂ ਦੀ ਕੀਮਤਿ ਨਹੀਂ । ਗੁਣੀ ਨਿਧਾਨ ਗਾਵੀਐ, ਸੁਨੀਐ ਅਤੇ ਮੰਨੀਐ । ਗੁਣਾਂ ਦਾ ਵਾਪਾਰ (ਵਣਜ, ਲੈਨ-

---

1. ਮਾਰੂ, ਸੋਲਹੇ ਮਹਲਾ ੧ ।
2 ਪਉੜੀ ੨ (ਜਪੁ)
3 ਗੋਂਡ, ਮ : ੫, ਚਉਪਦੇ, ਘਰੁ ੨ ।
4 ਰਾਮਕਲੀ ਮਹਲਾ ੫, ਛੰਤ ।
5 ਮਾਰੂ, ਸੋਹਲੇ, ਮਹਲਾ ੩ ।
6. ਮਾਝ, ਮਹਲਾ ੩ ।
7 ਰਾਮਕਲੀ, ਮਹਲਾ ੫, ਰੁਤੀ ।
8. ਗਉੜੀ, ਸੁਖਮਨੀ, ਮਹਲਾ ੫ ।

ਦੇਨ) ਮੁਲ ਨਾਲ ਨਹੀਂ ਹੁੰਦਾ। ਗੁਣ ਗੁਣੀ ਦੀ ਨਦਰਿ ਨਾਲ ਮਿਲਦੇ ਹਨ। ਗੁਣ ਅਮੁਲ ਵਾਪਾਰੀਏ (ਲਈਏ) । ਗੁਣ-ਗਾਹਕ ਵਣਜਾਰੇ ਮੁਲ ਨਹੀਂ ਮਿਲਦੇ। 'ਧੰਨੁ ਵਾਪਾਰੀ, ਨਾਨਕਾ ਮੇਲਿ ਕਰੇ ਵਾਪਾਰ'[1]। 'ਮੈ ਬਨਜਾਰਨਿ ਰਾਮ ਕੀ, ਤੇਰਾ ਨਾਮੁ ਵਖਰੁ ਵਾਪਾਰੁ ਜੀ'[2]। 'ਨਾਮ ਕਾ ਵਾਪਾਰੁ ਮੀਠਾ'[3]। 'ਗੋਬਿੰਦ ਭਜਨ ਕੇ ਨਿਰਭੈ ਵਾਪਾਰੀ। ਹਰਿ ਰਾਸਿ ਨਾਮਕ ਰਾਮ ਨਾਮਾ'[4]। ਗੁਣ ਭੰਡਾਰ ਅਮੁਲ ਹੈ। 'ਨਾਨਕ ਸਾਚੇ ਕੇ ਸਿਫਤਿ ਭੰਡਾਰ'[5]। 'ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ'[6]।

'ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ'[7]। ਗੁਣ-ਗਾਹਕ ਵਪਾਰੀ ਵਣਜਾਰੇ ਆਵਹਿ, ਗੁਣ ਵਖਰ ਲਦਿ ਲੈ ਜਾਵਹਿ। 'ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ'[8]। 'ਆਵਹਿ ਸਚੇ ਜਾਵਹਿ ਸਚੇ...'[9]। 'ਗੁਰਮੁਖਿ ਆਵੈ ਜਾਇ ਨਿਸੰਗੁ'[10]। ਲੈਣੇ ਗੁਣ ਹਨ। ਗੁਣ ਭਾਇ ਅਮੁਲ ਹੈ। 'ਭਾਈ ਭਗਤਿ ਸਾਚੇ ਗੁਣ ਗਾਵਾ'[11]। ਗੁਣ ਮਹਿ ਗੁਣੀ ਸਮਾਏ'[12]। ਅਮੁਲਾ, ਗੁਣੀ ਨਿਧਾਨ, ਸਤ, ਸੰਤੋਖ, ਵੀਚਾਰ, ਆਦਿ ਗੁਣਾਂ ਨਾਲ ਭਰਪੂਰ ਹੈ।

'ਸਚ ਨਾਮ ਕੀ ਮਿਲੀ ਵਡਿਆਈ'[13]। ਨਾਮ ਸਾਲਾਹ ਅਮੁਲ ਹੈ। ਨਾਮ ਸਿੱਧਾਂਤ ਪੰਜਾਂ ਖੰਡਾਂ ਵਿੱਚ ਲਿਖਿਆ ਹੈ। ਧਰਮ ਖੰਡ ਦਾ ਧਰਮੁ

---

1 ਸੋਰਠਿ, ਮਹਲਾ ੧। 2. ਗਉੜੀ, ਬੈਰਾਗਣਿ, ਮਹਲਾ ੫।
3. ਗਉੜੀ, ਪੂਰਬੀ ਛੰਤ, ਮਹਲਾ ੧। 4. ਸਾਰੰਗ, ਮਹਲਾ ੫।
5. ਬਸੰਤ, ਮ: ੧. ਘਰੁ ੧, ਚਉਪਦੇ, ਦੁਤੁਕੇ।
6. ਸੋਰਠਿ, ਮਹਲਾ ੫, ਘਰੁ, ਚਉਪਦੇ।
7. ਗੂਜਰੀ, ਮਹਲਾ ੫, ਚਉਪਦੇ, ਘਰੁ ੨।
8. ਮਾਰੂ, ਮਹਲਾ ੫, ਘਰੁ ੨। 9. ਵਡਹੰਸ, ਮਹਲਾ ੩, ਅਸਟਪਦੀਆ।
10. ਰਾਮਕਲੀ, ਮਹਲਾ ੧ ਦਖਣੀ ਓਅੰਕਾਰ।
11. ਮਾਰੂ, ਸੋਲਹੇ, ਮਹਲਾ ੧। 12. ਵਡਹੰਸੁ, ਮਹਲਾ ੩।
13. ਸੂਹੀ ਕੀ ਵਾਰ, ਸਲੋਕ ਮਹਲਾ ੧।

ਅਮਲੁ ਹੈ। ਸਚਾ ਦੀਬਾਣੁ ਅਮੁਲੁ ਹੈ। 'ਸਚਾ ਆਪਿ ਸਚਾ ਦਰਬਾਰੁ'[1]। ਧਰਮੁ ਨਿਆਏ (ਤੁਲ) ਅਮੁਲ ਹੈ। ਕਰਮੀ ਕਰਮੀ ਵੀਚਾਰ ਅਮੁਲੀਕ ਹੈ। ਪੰਚ ਪਰਵਾਣੁ ਅਮੁਲੁ ਹਨ। ਨਦਰੀ ਕਰਮੀ ਦਾਤਿ (ਬਖਸ਼ੀਸ਼) ਅਮੁਲ ਹੈ। ਨਦਰਿ ਕਰਮਿ ਪਵੈ ਨੀਸਾਣੁ। ਨੀਸਾਣੁ ਅਮੁਲੁ ਹੈ। ਜਪੁ ਨੀਸਾਣੁ ਅਮੁਲੀਕ ਹੈ। ਗਿਆਨ ਖੰਡ ਦਾ ਕਰਮ ਅਮੁਲ ਹੈ। ਨਾਦ ਬਿਨੋਦ ਕੋਡ-ਅਨੰਦ ਅਮੁਲੀਕ ਦਾਤ ਹੈ। 'ਜਿਵ ਫੁਰਮਾਏ ਤਿਵ ਤਿਵ ਪਾਇ'[2]। ਇਹ ਲੇਖ ਅਮੁਲੀਕ ਫੁਰਮਾਣੁ ਹੈ। ਅਸੰਖ ਕਹੇ ਨਹੀਂ ਜਾਂਦੇ। ਅਮੁਲੋ ਅਮੁਲ ਭੀ ਆਖੇ ਨਹੀਂ ਜਾਂਦੇ। 'ਨਾਮਾਗੁਣ' ਅਮੁਲੀਕ ਹਨ। ਸਿਫ਼ਤਿ ਸਾਲਾਹ ਆਖਣਾ ਬਖਸ਼ਸ਼ ਹੈ। ਅਮੁਲੋ-ਅਮੁਲ ਨਦਰੀ ਕਰਮੁ ਮਿਲਦੇ ਹਨ। ਕਰਮੀ ਕਰਮੀ ਨਹੀਂ ਮਿਲਦੇ।

(ਅ)

'ਅਸੰਖ ਮੋਨਿ ਲਿਵ ਲਾਇ ਤਾਰ'[3]। 'ਆਖਿ ਆਖਿ ਰਹੇ ਲਿਵ ਲਾਇ'[4]। ਮੋਨੀ ਅਤੇ ਆਖਣਿ-ਹਾਰ ਦੋਨੋ ਲਿਵ ਲਾਉਂਦੇ ਹਨ। ਪਉੜੀ ੨੬ ਵਿੱਚ ਆਖਣਿ-ਹਾਰਾਂ ਦੀ ਨਾਮਾਵਲੀ ਹੈ। ਇਹ ਤੀਜੀ ਨਾਮਾਵਲੀ ਹੈ। ਆਖਣਿਹਾਰ ਗਾਵਣਹਾਰੇ ਹਨ। ਬਰਮੇ, ਇੰਦ, ਗੋਪੀ, ਗੋਬਿੰਦ, ਈਸਰ, ਸਿੱਧ, ਬੁਧ'[5]। ਦੇਵ ਦਾਨਵ, ਸੁਰਿ ਨਰ, ਮੁਨਿਜਨ, ਸੇਵਕਿ, ਆਖਦੇ ਹਨ। ਵੇਦ ਪਾਠ ਪੁਰਾਣ ਪੜ੍ਹ 'ਵਖਿਆਣ' ਕਰਦੇ ਹਨ। ਅਨੇਕ ਆਖਣਹਾਰ ਆਖਦੇ ਹਨ। ਕੇਈ ਆਖਨਿ ਪਾਹਿ (ਲਾਏ) ਹਨ। ਕੇਈ ਆਖ (ਕਹਿ) ਕੇ ਚਲੇ ਗਏ। ਜੇ ਕਰਤਾ ਏਨੇ ਹੀ ਹੋਰ ਆਖਣਿਹਾਰ ਜੀਅ ਕਰੇ, ਤਾਂ ਭੀ ਕੋਈ ਆਖ ਨ ਸਕੇਗਾ। ਜੇਵਡੁ ਸਾਹਿਬ ਭਾਵੈ ਤੇਵਡ ਕੋਈ ਆਖਣਿਹਾਰ

---

1. ਪਉੜੀ ੩੪ (ਜਪੁ)  2. ਪਉੜੀ ੧੯ (ਜਪੁ)
3. ਪਉੜੀ ੧੭ (ਜਪੁ)  4. ਪਉੜੀ ੨੬ (ਜਪੁ)
5. ਬੁਧ ਮਤ ਕਰਤਾ ਨਹੀਂ ਮੰਨਦਾ। ਗੁਰਮਤਿ ਵਿਚ ਕਰਤਾ ਮੰਨਿਆਂ ਹੈ। ਜਪੁ ਬਾਣੀ ਕੀਤੇ ਬੁਧ ਦਸਦੀ ਹੈ। ਬੁਧ ਸੁੰਨ ਨਿਰਬਾਣ ਮੰਨਦੇ ਹਨ। ਗੁਰਮਤਿ ਨਾਮ ਨਿਰਬਾਣ ਦੀ ਸਿਖਿਆ ਹੈ।

ਹੋਵੇ । 'ਜੈਸਾ ਭਾਵੈ ਤੈਸਾ ਕੋਈ ਹੋਵੈ'[1] । ਸੋਈ ਸਚਾ ਜਾਣੇ । 'ਜੇਵਡੁ ਆਪਿ ਜਾਣੈ ਆਪਿ ਆਪਿ'[2] । ਪਰ ਜੇ ਕੋਈ ਆਖਣਿਹਾਰ "ਬੋਲ ਵਿਗਾੜੁ" ਆਖਣਿ ਆਖੈ, ਤਾਂ ਤਿਸ ਨੂੰ 'ਗਾਵਾਰਾ ਗਾਵਾਰੁ' ਲਿਖੀਐ । ਤ੍ਰਿਣੁ ਨ ਪਾਇਓ ਬਪੁੜੀ ਨਾਨਕੁ ਕਹੈ ਗਵਾਰੁ[3] । 'ਸਿਫਤਿ ਸਾਲਾਹ ਬੋਲ ਬੋਲਣਿਹਾਰੁ ਪਾਤਸਾਹੀ ਪਾਤਿਸਾਹ ਹੁੰਦਾ ਹੈ । 'ਸਿਫਤਿ ਸਾਲਾਹ' ਦੇ ਉਲਟ 'ਬੋਲ ਵਿਗਾੜ' ਅਤੇ 'ਪਾਤਸਾਹੀ ਪਾਤਸਾਹਿ' ਦੇ ਉਲਟ 'ਗਾਵਾਰਾ-ਗਾਵਾਰ' ਪਈ ਹੈ । ਬੋਲ ਵਿਗਾੜੁ ਹਉਮੈ ਕਹਣ ਹੈ । ਸਿਫਤਿ ਸਾਲਾਹ ਹੁਕਮਿ ਰਜਾਈ ਚਲਣਾ ਹੈ ।

ਬੋਲ ਦੋ ਪ੍ਰਕਾਰ ਦਾ ਹੈ । ਮਿੱਠਾ ਤੈ ਕਉੜਾ । ਪਾਤਸਾਹੀ ਪਾਤਿਸਾਹ ਮਿੱਠਾ ਬੋਲਦਾ ਹੈ । 'ਮਿਠ ਬੋਲੜਾ ਜੀ ਹਰਿ ਸਜਣੁ-ਸੁਆਮੀ ਮੋਰਾ । ਹਉ ਸੰਮਲਿ ਥਕੀ ਜੀ, ਓਹੁ ਕਦੇ ਨ ਬੋਲੈ ਕਉਰਾ[4] । ਗਾਵਾਰਾ-ਗਾਵਾਰ ਫਿੱਕਾ ਕਉੜਾ ਬੋਲਦਾ ਹੈ । 'ਬੋਲਹਿ ਕੂਰੁ ਸਾਕਤ ਮੁਖੁ ਕਾਰਾ'[5] । 'ਬੋਲੈ ਕਉੜਾ ਜਿਹਬਾ ਕੀ ਫੂੜਿ'[6] ।

੨੭.

ਪਉੜੀ ੨੭ 'ਸੋਦਰੁ' ਹੈ । 'ਸੋਦਰ' ਦੇ ਤਿੰਨ ਪਾਠਾਂਤਰ ਹਨ । ਸ਼ਬਦ-ਬੀਚਾਰ ਅਧਿਆਏ ੪ ਵਿਚ 'ਸੋਦਰੁ ਦੀ ਉਥਾਨਕਾ' ਤੇ ਵਿਸਥਾਰ ਸਹਿਤ ਵੀਚਾਰ ਕੀਤੀ ਹੈ । ਪਉੜੀ ੨੭ ਦੀਆਂ ੨੨ ਤੁਕਾਂ ਹਨ । ੧੬ ਤੁਕਾਂ ਉਤ੍ਰਾਰਧ ਤੇ ੬ ਤੁਕਾਂ ਪੂਰਬਾਰਧ ਹਨ । ਪਹਿਲੀਆਂ ੧੬ ਤੁਕਾਂ 'ਸੋਦਰੁ ਕੇਹਾ ?' ਦਾ ਉਤਰ ਹੈ । ਪਿਛਲੀਆਂ ੬ ਤੁਕਾਂ 'ਸੋ ਘਰੁ ਕੇਹਾ ?' ਦਾ ਉਤਰ ਹੈ । ਪਹਿਲੀਆਂ ੧੬ ਤੁਕਾਂ ਦਾ ਪਉੜੀ ੩ ਨਾਲ ਨਾਕਰਾ ਕਰ ਕੇ ਵੀਚਾਰਿਆਂ ਪਤਾ ਲਗਦਾ ਹੈ, ਕਿ ਇਹ 'ਦਰਿ-ਦੁਆਰ' ਦੇ ਗਾਵਣਿਹਾਰਾਂ ਦੀ ਨਾਮਾਵਲੀ ਹੈ । ਜੋ ਚਉਥੀ

---

1. ਗਉੜੀ, ਸੁਖਮਨੀ, ਮਹਲਾ ੫ । 2. ਪਉੜੀ ੨੪ (ਜਪੁ)
3. ਸਲੋਕ ਮ:, ੧, ਸਾਰੰਗ ਕੀ ਵਾਰ, ਮ: ੪ । 4. ਸੂਹੀ, ਮਹਲਾ ੫, ਛੰਤ ।
5. ਗਉੜੀ, ਗੁਆਰੇਰੀ ਮ: ੫, ਅਸਟਪਦੀਆ ।
6. ਆਸਾ, ਘਰੁ ੭, ਮਹਲਾ ੫ ।

ਨਾਮਾਵਾਲੀ ਹੈ । ਹੋਰ ਗਾਵਣਿਹਾਰ ਤਾਣੁ, ਦਾਤਿ, ਗੁਣ, ਵਿਦਿਆ, ਆਦਿ ਵਿਸ਼ੇ (Subjects) ਗਾਂਵਦੇ ਹਨ । ਸਭਨਾ ਵੂੜੀ ਕਲਾਮ ਲਿਖਿਆ ਹੈ । ਇਹ ਜਪੁ ਬਾਣੀ ਫੁਰਮਾਣ ਲੇਖ ਪਾਏ ਹਨ । 'ਸਚ ਨਾਉ+ਭਾਉ' ਭਾਖਿਆ ਹੈ । ਪਿਛਲੀਆਂ ੬ ਤੁਕਾਂ ਪਉੜੀ ੪ ਨਾਲ ਮੇਲ ਖਾਂਦੀਆਂ ਹਨ । ਇਹਨਾਂ ਵਿਚ ਰਜ਼ਾਈ ਕੈਹਣ ਲਿਖਿਆ ਹੈ । ਸਿਫਤਿ ਸਾਲਾਹਣੁ ਹੁਕਮਿ ਰਜਾਈ ਚਲਣਾ ਹੈ । ਸਚੁ ਸਾਲਾਹ ਆਖਣਿ ਬਖਸ਼ਿਸ਼ ਫੁਰਮਾਣ ਹੈ । ਇਹ ਸਚੁ ਨਾਉ ਵਡਿ-ਆਈ ਵੀਚਾਰ ਹੈ । ਇਹ ਸਚ ਲੜੀ ਹੀ ਹੈ । ਪਉੜੀ ੩ ਅਤੇ ੪ ਮਿਲਾਕੇ ਪਉੜੀ ੨੭ ਦਾ ਪੂਰਬਾਰਧ ਤੇ ਉਤ੍ਰਾਰਧ ਹੈ । ਇਹ 'ਦਰਿ-ਦੁਆਰ' ਗਾਵਣ-ਹਾਰਾਂ ਅਤੇ ਸੋ ਘਰੁ ਗਾਵਣਹਾਰ ਦਾ ਵੇਰਵਾ ਹੈ । ਪਉੜੀ ੨੬ ਵਿਚ ਆਖਣਿਹਾਰਾਂ ਦੀ ਨਾਮਾਵਲੀ ਦਿੱਤੀ ਹੈ । ਪਉੜੀ ੨੭ ਵਿਚ ਵਾਵਣਹਾਰਾਂ[1] ਗਾਵਣਹਾਰ ਤੇ ਕੈਹਣ ਹਾਰਾਂ ਦੀ ਨਾਮਾਵਲੀ ਹੈ । ਸੋਦਰੁ ਦਾ ਜਪੁ ਨਾਲ ਸਿਲਸਿਲਾ ਸੰਬੰਧ ਹੈ । ਜਪੁ ਇਕ ਤਾਰ ਬਣੀ ਬਾਣੀ ਹੈ । ਇਹ 'ਸੋਦਰੁ' ਦਾ ਨਾਦ ਹੈ । ਨਾਦ ਗਿਆਨ ਖੰਡ ਦਾ ਕਰਮੁ ਹੈ । 'ਸੋ ਘਰੁ ਗੁਰਿ ਨਾਨਕ ਕਉ ਦੀਆ'[2] ਸੋਦਰੁ ਦੇ ਗਾਵਣਹਾਰਾਂ ਵੂੜੀ ਕਲਾਮ ਲਿਖਿਆ ਹੈ । ਸੋ ਘਰੁ ਵਿਚ ਫੁਰਮਾਣ ਅਨੁਸਾਰ ਏਹਿ ਲੇਖ (ਜਪੁ ਨੀਸਾਣੁ) ਲਿਖਿਆ ਹੈ ।

ਪਉਣ, ਪਾਣੀ, ਬੈਸੰਤਰ, ਖੰਡਲ, ਮੰਡਲ ਵਰਭੰਡਾਂ, ਖਾਣੀ, ਚਿਤੁ ਗੁਪਤੁ, ਈਸਰੁ, ਬਰਮਾ, ਇੰਦਰ, ਦੇਵੀ, ਦੇਨਤਾ, ਸਿਧ, ਸਾਧ,[3] ਜਤੀ, ਸਤੀ ਸੰਤੋਖੀ, ਜੋਧ ਵੀਰ, ਰਤਨ ਤੀਰਥ, ਪੰਡਿਤ ਰਖੀਸਰ, ਮੋਹਣੀਆਂ[4] ਆਦਿ ਭਗਤ, 'ਦਰੁ ਦਆਰ' ਦੇ ਗਾਵਣਹਾਰੇ ਹਨ । ਇਹ ਸੋਦਰੁ ਤੇ ਸੋਹੰਦੇ ਹਨ । ਇਹ ਭਾਵਨਿ-ਗਾਵਨਿ ਨਾਮਾਵਲੀ ਹੈ ।

---

1 Players, Singers and composers.

2 ਗਉੜੀ, ਗੁਆਰੇਰੀ, ਮਹਲਾ ੫, ਚਉਪਦੇ, ਦੁਪਦੇ ।

3 'ਨਉ ਦਰਵਾਜੇ ਸਾਧ, ਸਾਧ ਸਦਾਇਆ'
(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੬) (?)

4 'ਸੁਰਗੈ ਦੀਆ ਮੋਹਣੀਆਂ ਇਸਤਰੀਆ ਹੋਵਨਿ...'
(ਵਾਰ ਮਾਝ, ਸਲੋਕ ਮਹਲਾ ੧)

## ੨੮-੩੧.

### (ਚਉਥਾ ਜੋਟਾ)

ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ' ਆਪਿ ਨਾਥੁ ਹੈ। 'ਆਨਦ ਮੂਲੁ ਨਾਥੁ ਸਿਰਿ ਨਾਥਾ।'[1] 'ਇਕ ਨਾਥ' ਸਭ ਜਗਤ ਮੈਂ ਬਿਆਪ ਰਹਿਯੋ ਸਭ ਦੇਸ। ਸਭ ਜੋਨਨ ਮੈਂ ਰਵਿ ਰਹਿਯੋ ਊਚ ਨੀਚੁ ਕੇ ਭੇਸੁ[2]। ੨। 'ਪਰਮ ਤਤ ਕੋ ਧਿਆਨ ਲਗਾਵੈ ਤਬੀ 'ਨਾਥ ਨਿਰੰਜਨ' ਪਾਵੈ[3]। ਸਾਚਾ ਸਾਹਿਬ ਨਿਰੰਜਨ ਨਾਥ ਹੈ। ਸਭ ਸ੍ਰਿਸ਼ਟੀ (ਆਕਾਰ ਤੇ ਜੀਵ) ਜਿਸੁ ਦੀ ਨੱਥੀ ਹੋਈ ਹੈ, ਸੋ ਆਪਿ ਖਸਮ ਹੈ। ਨਾਥ ਪੁਰਖ ਪਤੀ ਹੈ। 'ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ'[4]। ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ[5]। ਸਭ ਰਿਧਿ ਸਿਧਿ ਅਵਰਾ ਸਾਦ ਬਿਕਾਰ ਭੀ ਨਾਥ ਦੇ ਨੱਥੇ ਹੋਏ ਹਨ। '...ਤਿਨ ਨਕਿ ਨਥਾ ਪਾਇ'[6]। ਨਕਿ ਨਥ ਖਸਮ ਹਥ'...[7]।

'ਸੰਜੋਗ ਵਿਜੋਗੁ ਉਪਾਇਓਨੁ ਸ੍ਰਿਸ਼ਟੀ ਕਾ ਮੂਲੁ ਰਚਾਇਆ'[8]। ਸੰਜੋਗ ਵਿਜੋਗ (ਮਿਲਨਾ ਵਿਛੜਨਾ) ਦੋਨੋ ਸ੍ਰਿਸ਼ਟੀ ਕਾਰ ਚਲਾਉਂਦੇ ਹਨ। ਸੰਜੋਗ ਵਿਜੋਗ ਹੁਕਮ ਅੰਦਰਿ ਉਪਾਏ ਹੋਏ ਹਨ। ਸੰਜੋਗੁ ਵਿਜੋਗੁ ਲੇਖੇ ਸੁਖ ਦੂਖ ਭਾਗ ਮਿਲਦੇ ਹਨ। 'ਇਕਿ ਆਪੇ ਬਖਸਿ ਮਿਲਾਇਅਨੁ...[9]। ਇਕਿ ਆਪੇ ਭਰਮਿ ਭੁਲਾਇਅਨੁ ..[10]। 'ਇਕਿ ਆਪੇ ਉਝੜਿ ਪਾਇਅਨੁ, ਇਕਿ ਭਗਤੀ

---

1. ਗੂਜਰੀ, ਮਹਲਾ ੧, ਘਰੁ ੪।
2. ਪਾਤਸਾਹੀ ੧੦, 'ਪਖਿਯਾਨ 'ਚਰਿਤ੍ਰ' । ੮੧।
3. ਪਾ: ੧੦, ਬਚਿਤ੍ਰ ਨਾਟਕ, ਦੱਤਅਵਤਾਰ, ਗੁਰੂ ੩
4. ਸਲੋਕ ਮ: ੫, ਸਾਰੰਗ ਕੀ ਵਾਰ, ਮ: ੪।
5. ਸਲੋਕੁ, ਰਾਮਕਲੀ, ਮਹਲਾ ੫, ਛੰਤ।
6. ਸੋਰਠਿ, ਮਹਲਾ ੧, ਘਰੁ ੪, ਚਉਪਦੇ।
7. ਸਲੋਕ ਮ: ੧, ਸੋਰਠਿ ਕੀ ਵਾਰ, ਮਹਲੇ ੪ ਕੀ
8. ਸਲੋਕ ਮ: ੩, ਗੂਜਰੀ ਕੀ ਵਾਰ, ਮਹਲਾ ੩।
9. ਆਸਾ, ਮਹਲਾ ੩, ਅਸਟਪਦੀਆ।
10. ਮਾਰੂ, ਮਹਲਾ ੩, ਪਉੜੀ ੧੩।

ਲਾਇਅਨੁ'[1]। 'ਹੁਕਮਿ ਸੰਜੋਗੀ ਨਿਜ ਘਰਿ ਜਾਉ'[2]। 'ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ'[3]। ਇਹ ਕਰਮੀ ਕਰਮੀ ਤੇ ਨਦਰੀ-ਕਰਮੀ ਧਰਮੁ ਹਨ।

'ਰਾਮ ਰਵੰਤਾ ਜਾਣੀਐ ਇਕ ਮਾਈ ਭੋਗ ਕਰੇਇ'[4]। ਏਕੰਕਾਰ ਨਾਥ ਨੇ ਵਿਜੋਗੁ ਕਾਰ ਜੁਗਤਿ ਨਾਲ ਏਕਾ ਮਾਈ[5] ਵਿਆਈ (ਤੁਖਮਰੇਜ਼ੀ ਕੀਤੀ)। 'ਮਾਇਆ ਮਾਈ ਤ੍ਰੈਗੁਣ ਪਰਸੂਤਿ ਜਮਾਇਆ'[6]। 'ਪੰਚ ਪੂਤ ਜਣੇ ਇਕ ਮਾਇ। ਉਤਭੁਜ ਖੇਲੁ ਕਰਿ ਜਗਤ ਵਿਆਇ। ਤੀਨਿ ਗੁਣਾ ਕੈ ਸੰਗਿ ਰਚਿ ਰਸੇ। ਇਨ ਕਉ ਛੋਡਿ ਊਪਰਿ ਜਨ ਬਸੇ'[7]। ੧ (ਸੰਸਾਰੀ)+੧ (ਭੰਡਾਰੀ)+੧ (ਦੀਬਾਨੁ[8] ਲਾਏ)=੩ ਚੇਲੇ ਉਤਪੰਨ ਹੋਏ। ਇਹ ਤਿਨ ਚੇਲੇ ਪਰਵਾਣੁ ਹਨ। ਪੰਜ ਸ਼ਬਦ ਪਰਵਾਣੁ ਭਿੰਨ ਹਨ। ਤਿਨ ਚੇਲੇ ਹਨ। ਪੰਚ ਪੂਤ ਭਿੰਨ ਹਨ। ਤਿਨ ਚੇਲੇ ਹਨ, ਪਾਰਬਤੀ ਮਾਈ (ਗੁਰ) ਹੈ।

ਜਿਵੇਂ ਤਿਸੁ ਸਚੇ ਸਿਰਜਣਹਾਰ ਨਾਥ ਨੂੰ ਭਾਵੇਂ ਅਤੇ ਜਿਵੇਂ ਫ਼ੁਰਮਾਣੁ ਹੋਵੇ, ਤਿਵੇਂ ਸੰਜੋਗ ਵਿਜੋਗੁ ਚੇਲਿਆਂ ਨੂੰ ਭਾਵੇ ਚਲਾਂਵਦੇ ਹਨ। 'ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ ਹੁਕਮਿ ਕਮਾਵਨਿ ਕਾਰਾ[9]।

ਸਾਚਾ ਦਾਨਾ ਬੀਨਾ ਹੈ। ਉਹ ਨਾਥ ਸੁਜਾਖਾ ਹੈ। ਵੇਖਦਾ ਹੈ। ਉਹਨਾਂ ਮਾਯਾ ਅਤੇ ਤਿੰਨਾਂ ਗੁਣਾਂ ਨੂੰ ਨਾਥ ਨਹੀਂ ਦਿਸਦਾ। 'ਕਮਲਾ ਪਤਿ

---

1. ਰਾਮਕਲੀ ਕੀ ਵਾਰ, ਮ: ੩, ਪਉੜੀ ੨੧।
2. ਗਉੜੀ ਗੁਆਰੇਰੀ, ਅਸਟਪਦੀ ਮ: ੧।
3. ਸਿਰੀ ਰਾਗੁ, ਮਹਲਾ ੧, ਘਰੁ ੧।
4. ਬਸੰਤ, ਹਿੰਡੋਲ, ਮਹਲਾ ੧, ਘਰੁ ੪।
5. ਕੋਟਿ ਮਾਇਆ ਜਾਕੈ ਸੇਵਕਾਇ। (ਭੈਰਉ, ਮਹਲਾ ੫)
6. ਮਾਰੂ, ਸੋਲਹੇ ਮਹਲਾ ੩। 7. ਗੋਂਡ, ਮਹਲਾ ੫, ਚਉਪਦੇ, ਘਰੁ ੨
8. 'ਸਭਾ ਲਾਉਣ ਵਾਲਾ ਚੇਲਾ'
9. ਪਉੜੀ ੧, ਰਾਮਕਲੀ ਕੀ ਵਾਰ, ਮਹਲਾ ੩।

ਕੱਵਲਾ ਨਹੀਂ ਜਾਨਾ'[1]। 'ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ, ਹਰਿ ਮਾਰਗੁ ਕਿਉ ਪਾਏ'[2] । 'ਮਾਇਆ ਮੋਹੁ ਅੰਧੁ ਅੰਧਾਰਾ'[3] । ਸੁਜਾਖਾਪਨ ਨਾਥ ਵਡਾਈ ਹੈ । ਨਾਥ ਜਾਨਣਹਾਰ ਹੈ । ਵਿਡਾਨੁ ਵਿਸਮਾਦ ਜਣਕ ਹੈ ।

'ਕਰਿ ਕਰਿ ਵੇਖੈ ਕਰਤਾ ਸੋਈ'[4] । 'ਕਰਿ ਕਰਿ ਵੇਖੈ ਨਦਰਿ ਨਿਹਾਲ'[5] । ਸਚੁ ਕਰਤਾ ਕਰਨਹਾਰ ਹੈ । ਸਚੇ ਦੀ ਸਚੀ ਕਾਰ ਹੈ । 'ਜਿਨ ਕਉ ਨਦਰਿ ਕਰਮੁ ਤਿਨ ਕਾਰ'[6] । 'ਫੁਰਮਾਨੀ ਹੈ ਕਾਰ ਖਸਮਿ ਪਠਾਇਆ'[7] । 'ਘੜੀਐ ਸਬਦੁ' ਹੁਕਮੀ ਕਾਰ ਹੈ । 'ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ'[8] 'ਫੁਰਮਾਨੁ ਤੇਰਾ ਸਿਰੈ ਉਪਰਿ ਫਿਰਿ ਨ ਕਰਤ ਬੀਚਾਰ'[9] । ਸਬਦਾ ਵਿਚ ਨਾਮ ਅਤੇ ਗੁਣ ਪਾਏ ਹਨ । ਇਹ ਸੰਜੋਗ ਕਾਰ ਹੈ । ਨਾਮ (ਗੁਣ) ਕੀ ਕਰਹਿ ਕਾਰ । ਇਹ ਸਚੀ ਕਾਰ ਹੈ। ਸੰਤੋਖ, ਸਰਮੁ, ਧਿਆਨ, ਜੁਗਤਿ, ਪਰਤੀਤ, ਗਿਆਨ, ਦਇਆ, ਲੋਇ ਕੀ ਸਚੀ ਗੁਣ ਕਾਰ ਕਰਹਿ (ਕਰੋ) । ਤਾਂ ਘਟਿ ਘਟਿ ਨਾਦ ਵਜਦਾ ਹੈ । (ਸੋਦਰੁ ਤੇ ਅਨੇਕ ਨਾਦ ਵਾਜੇ ਹਨ । ਗਿਆਨ ਖੰਡ ਵਿਚ 'ਨਾਦ ਕਰਮ' ਹੁੰਦਾ ਹੈ) । ਤਾਂ 'ਮਨਿ ਜੀਤੈ ਜਗੁਜੀਤੁ' ਹੁੰਦਾ ਹੈ । ਨਾਦ ਸਬਦ ਨਾਲ ਮਨ ਮਰਦਾ ਹੈ । ਮਨ ਮੇਰੇ ਧਾਂਤ ਮਰਦੀ ਹੈ । ਸਗਲ-ਜਮਾਤੀ (ਆਈ ਪੰਥੀ ਆਦਿ) ਏਹੋ ਗੁਣ ਧਾਰਣ ਕਰਨ ਤਾਂ ਨਾਥ ਸੰਜੋਗ ਹੁੰਦਾ ਹੈ। ਹੁਕਮਿ ਰਜਾਈ ਚਲਣਾ ਸੰਜੋਗ ਕਾਰ ਹੈ। ਹਉਮੈ ਕਹਣ ਵਿਜੋਗੁ ਕਾਰ ਹੈ । ਮੁੰਦਾ, ਪਤੁ, ਝੋਲੀ ਬਿਭੂਤਿ, ਖਿੰਥਾ, ਡੰਡਾ, ਭੁਗਤਿ ਭੰਡਾਰਣਿ, ਆਸਣੁ, ਭੰਡਾਰ ਆਦਿ ਤਨ ਵੇਸ (ਭੇਖ) ਵਿਜੋਗ ਕਾਰ

---

1. ਧਨਾਸਰੀ, ਬਾਣੀ ਭਗਤ ਕਬੀਰ ਜੀ ।
2. ਗਉੜੀ, ਪੂਰਬੀ, ਛੰਤ, ਮਹਲਾ ੩ । 3. ਮਾਰੂ, ਸੋਲਹੇ, ਮਹਲਾ ੩ ।
4. ਬਿਲਾਵਲ, ਮਹਲਾ ੧, ਥਿਤੀ, ਘਰੁ, ੧੦ । 5. ਪਉੜੀ ੩੭ (ਜਪੁ)
6. ਪਉੜੀ ੩੮ (ਜਪੁ) 7. ਮਾਝ ਕੀ ਵਾਰ, ਮ: ੧ ਪਉੜੀ ੧੦ ।
8. ਗੂਜਰੀ, ਮਹਲਾ ੫, ਚਉਪਦੇ ਘਰੁ ੨ ।
9. ਗਉੜੀ ੧੩, ਭਗਤ ਕਬੀਰ ਜੀ ।

(ਵੇਤਕਾਰ) ਹੈ। ਨਾਥੁ ਵੇਸ ਜੁਗੁ ਜੁਗੁ ਏਕੋ ਹੈ। 'ਬਹੁਤੇ ਵੇਸ ਕਰੇ ਕੂੜਿਆਰਿ'[1] ਵੇਸਾ ਨਾਲ ਮਨ ਵਸਿ ਨਹੀਂ ਆਉਂਦਾ। ਵੇਸ ਕੀਤਿਆਂ ਨਾਥ ਨਹੀਂ ਮਿਲਦਾ। 'ਵੇਸੀ ਸਹੁ ਨ ਪਾਈਐ' ਕਰਿ ਕਰਿ ਵੇਸ ਰਹੀ'[2]। ਅਨਾਹਤਿ ਨਾਦ ਅਨਾਦਿ ਹੈ। ਆਦਿ ਸਚੁ ਹੈ। ਅ+ਨੀਲੁ ਨਿਰ+ਅੰਜਨ ਹੈ। ੧ ਏਕੰਕਾਰ ਅਕਾਰ ਮੂਰਤਿ ਅਕਾਲ ਹੈ। ਤਿਸੁ ਨਾਥੁ ਨੂੰ ਆਦੇਸੁ ਆਦੇਸੁ ਹੈ। 'ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖ ਆਦੇਸੋ'[3]।

ਇਹ ਚਉਥਾ ਜੋਟਾ ਹੈ। ਇਸ ਵਿਚ ਪੁਰਖ ਦੇ ਸੰਜੋਗ ਅਤੇ ਵਿਜੋਗ (ਹੁਕਮ) ਸਿੱਧਾਂਤ ਦਾ ਵੇਰਵਾ ਹੈ।

### ੩੨.

'ਨਿਰੰਜਨ, ਨਿਰੰਕਾਰ, ਨਾਥ, ਜਗਦੀਸ' ਕਿਰਤਮ ਨਾਮੁ ਲੜੀ ਹੈ।

ਜਗਦੀਸ-ਪਤਿ ਰਾਹ ਦੀਆਂ ਪਉੜੀਆਂ ਚਾਰ ਹਨ:—

੧. 'ਰਸਨਾ ਜਪੀਐ ਏਕੁ ਨਾਮ'। (ਗਉੜੀ ਚੇਤੀ, ਮਹਲਾ ੫)

੨. 'ਉਚਰਹੁ ਰਾਮ ਨਾਮੁ ਲਖ ਬਾਰੀ'।
(ਗਉੜੀ, ਗੁਆਰੇਰੀ, ਮਹਲਾ ੫)

੩. 'ਹਰਿ ਗੁਨ ਗਾਵਹੁ ਜਗਦੀਸ। ਏਕਾ ਜੀਹ ਕੀਚੈ ਲਖਬੀਸ'
(ਕਾਨੜਾ, ਮ: ੪)

੪. 'ਜਿਹਵਾ ਏਕ ਹੋਇ ਲਖ ਕੋਟੀ,
ਲਖ ਕੋਟੀ ਕੋਟਿ ਧਿਆਵੈਗੋ'। ੧। ਰਹਾਉ
ਸਹਸ ਫਨੀ ਜਪਿਓ ਸੇਖ ਨਾਗੈ,
ਹਰਿ ਜਪਤਿਆ ਅੰਤੁ ਨ ਪਾਵੈਗੋ। (ਕਾਨੜਾ, ਮਹਲਾ ੪)

'ਇਕ-ਲਖ-ਲਖ ਬੀਸ-ਲਖੁ-ਲਖੁ'—ਇਹ ਚਾਰ ਪਉੜੀਆਂ ਹਨ। ਗੇੜਾ ਅਭਿਆਸ ਹੈ। 'ਵੀਹ ਇਕੀਹ ਅਭਿਆਸ ਗੁਰ ਸਿਖ ਦੇਉ ਹੈ'[4]।

---

1. ਰਾਮਕਲੀ, ਮ: ੧, ਦਖਣੀ ਓਅੰਕਾਰ।
2. ਸਲੋਕ ਮਹਲਾ ੩, ਵਾਰ ਸੂਹੀ।
3. ਭੈਰਉ, ਮਹਲਾ ੧।
4. ਭਾ: ਗੁਰਦਾਸ ਜੀ, ਵਾਰ ੩, ਪਉੜੀ ੨।

ਇਹ 'ਬੀਸ ਇਕੀਸ' ਜੁਗਤੀ ਹੈ। ਏਕ ਨਾਮ ਜਗਦੀਸ ਆਖਣਿ ਦੀ ਵਿਧੀ ਹੈ। ਇਹ ਅਕਾਸ਼ੀ ਰਾਹ ਚੜ੍ਹਨ ਦੀਆਂ ਪਉੜੀਆਂ ਹਨ। ਅਸਮਾਨੀ ਚੜ੍ਹਾਈ ਪਰਥਾਇ ਲਿਖਿਆ ਹੈ :—

'ਊਡਾਂ ਉਡਿ ਚੜਾ ਅਸਮਾਨਿ। ਸਾਹਿਬ ਸੰਮ੍ਰਿਥ ਤੇਰੈ ਤਾਣਿ'।

(ਮਲਾਰ, ਮਹਲਾ ੧)

'ਕਹੁ ਕਬੀਰ ਖੋਜਉ ਅਸਮਾਨ।

ਰਾਮ ਸਮਾਨ ਦੇਖਉ ਆਨ'। ੨। ੩੪।

(ਗਉੜੀ, ਭਗਤ ਕਬੀਰ ਜੀ)

'ਏ ਮਨ ਮੇਰਿਆ ਬਿਨੁ ਪਉੜੀਆਂ ਮੰਦਰਿ ਕਿਉ ਚੜੈ ਰਾਮ'।

(ਤੁਖਾਰੀ, ਮਹਲਾ ੫)

'ਚੜ੍ਹ ਇਕੀਹ ਪਤਿ ਪਉੜੀਆਂ, ਨਿਰੰਕਾਰ ਗੁਰ ਸਬਦ ਸਹੀੜੀ'।

(ਭਾਈ ਗੁਰਦਾਸ ਜੀ ਭੱਲਾ, ਵਾਰ ੧੧ ਪਉੜੀ ੫)

ਏਹ ਪਉੜੀਆਂ ਨਦਰਿ ਪ੍ਰਾਪਤ ਹੁੰਦੀਆਂ ਹਨ, ਤਾਂ 'ਇਕੀਸ' ਹੋਈਦਾ ਹੈ। ਅਕਾਸ਼ੀ ਗੱਲਾਂ ਸੁਣਕੇ ਕੀਟਾਂ ਨੂੰ ਇਕੀਸ ਹੋਇਆਂ ਦੀ ਰੀਸ ਆਈ। ਰੀਸੀਂ ਜਗਦੀਸ ਇਕੀਸ ਨਹੀਂ ਕਰਦਾ। ਗੁਰਬਾਣੀ ਵਿੱਚ ਲਿਖਿਆ ਹੈ :—

'ਜਿਸਨੋ ਸਾਹਿਬੁ ਵਡਾ ਕਰੇ, ਸੋਈ ਵਡ ਜਾਣੀ...'

'ਜੇ ਕੋ ਓਸਦੀ ਰੀਸ ਕਰੇ ਸੋ ਮੂੜ ਅਜਾਣੀ।'

(ਪਉੜੀ ੫, ਗਉੜੀ ਕੀ ਵਾਰ, ਮਹਲਾ ੪)

'ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ।'

(ਸਲੋਕ ਮ : ੧, ਸਿਰੀ ਰਾਗ ਕੀ ਵਾਰ, ਮਹਲਾ ੪)

'ਜੇ ਕੋ ਕਰੇ ਉਸਦੀ ਰੀਸ, ਸਿਰਿ ਛਾਈ ਪਾਈਆ'।

(ਪਉੜੀ ੩੪, ਸਾਰੰਗ ਕੀ ਵਾਰ, ਮਹਲਾ ੪)

ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ।

ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ। ੩।

(ਸਲੋਕ ਮਹਲਾ ੩, ਵਡਹੰਸ ਕੀ ਵਾਰ, ਮਹਲਾ ੪)

ਕੀਟ-ਕੂੜਿਆਰ ਇਕੀਸ ਦੀ ਰੀਸ ਕਰਦੇ ਹਨ। ਪਰ ਕੂੜਿਆਰ

ਕੂੜੀ ਰਜਦੇ ਹਨ । 'ਕੂੜਿਆਰੀ ਰਜੈ ਕੂੜਿ, ਜਿਉ ਵਿਸਟਾ ਕਾਗੁ[1]'
'.... ਕੂੜ ਕੂੜਿ ਗਡਾਵੈ[2]' ਨਾਮੁ ਆਖਣਿ ਦਾਤਿ ਹੈ ।

੩੩.

'ਇਸ ਕਾ ਬਲੁ ਨਾਹੀ ਇਸੁ ਹਾਥ । ਕਰਨ ਕਰਾਵਨ ਸਰਬ ਕੋ ਨਾਥ[3]' ਜੋਰ ਜਗਦੀਸ ਦੀ ਦਾਤਿ ਹੈ । ਉਤਮੁ ਨੀਚੁ ਕਿਸੇ ਨੂੰ । ਆਖਣਿ[4], ਚੁਪੈ, ਮੰਗਣਿ, ਦੇਣਿ (ਜੀਵਣਿ-ਮਰਣਿ[5], ਰਾਜਿ, ਮਾਲਿ ਮਨਿਸੋਰ[6]) ਸੁਰਤੀ ਗਿਆਨਿ ਵੀਚਾਰਿ, ਸੰਸਾਰ-ਛੁਟੈ-ਜੁਗਤੀ, ਨਦਰਿ ਮਿਲਦੇ ਹਨ । ਕੋਈ (ਹਉਮੈ) ਜੋਰ ਨਾਲ ਨਹੀਂ ਲੈ ਸਕਦਾ । 'ਨਾਮ+ਗੁਣ' ਆਖਣਿ[7] ਨਦਰਿ-ਕਾਰ ਹੈ । ਆਪਣੇ ਵੱਸ ਦੀ ਗੱਲ ਨਹੀਂ । ਹਉਮੈ ਜੋਰ ਅਤੇ ਹੁਕਮਿ ਜੋਰ ਵਿੱਚ ਭੇਦ ਹੈ ।

---

1. ਪਉੜੀ ੧੦, ਸੋਰਠਿ ਕੀ ਵਾਰ, ਮਹਲੇ ੪ ਕੀ ।
2. ਆਸਾ ਮਹਲਾ ੧, ਕਾਫੀ
3. ਗਉੜੀ, ਸੁਖਮਨੀ, ਮਹਲਾ ੫ ।
4. 'ਕਿਸਹੀ ਜੋਰੁ ਅਹੰਕਾਰ ਬੋਲਣ ਕਾ' । (ਮਾਰੂ, ਸੋਲਹੇ, ੫)
5. ਧਾਤ ਰਾਹ ਹੈ ।
6. ਕੀੜਾ ਥਾਪ ਦੇਇ 'ਪਾਤਸਾਹੀ' (ਸਲੋਕ ਮਹਲਾ ੧, ਮਾਝ ਕੀ ਵਾਰ)
7. 'ਜਿਉ ਬੋਲਾਵਹਿ ਤਿਉ ਬੋਲਹਿ ਸੁਆਮੀ, ਕੁਦਰਤਿ ਕਵਨ ਹਮਾਰੀ' । (ਗੂਜਰੀ, ਮਹਲਾ ੫)

੩੪.

# ਧਰਮ ਖੰਡ

## ਕਰਮੀ ਕਰਮੀ ਵੀਚਾਰ

ਪਉੜੀ ੩੪ ਤੋਂ ੩੮ ਤੱਕ ਪੰਜਾਂ ਪਉੜੀਆਂ ਵਿੱਚ ਪੰਜ ਖੰਡ ਦਾ ਹਾਲ ਹੈ। ਪੰਜ ਖੰਡ ਇਹ ਹਨ : ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਸਚ ਖੰਡ। ਖੰਡ ਅਸਥਾਨ ਵਿਭਾਗ ਹਨ। ਇਹ ਸ੍ਰੀ ਜਪੁ ਕਰਤਾ ਜੀ ਦੇ ਆਪਣੇ ਨਾਮੁ ਸਿੱਧਾਂਤ ਦੀ ਸਿਖਿਆ ਹੈ।

ਪਉੜੀ ੩੫ ਦੇ ਆਰੰਭ ਵਿੱਚ ਲਿਖਿਆ ਹੈ : 'ਧਰਮ ਖੰਡ' ਕਾ ਏਹੁ ਧਰਮੁ'। 'ਏਹੁ ਧਰਮੁ' ਪਉੜੀ ੩੪ ਵਿੱਚ ਨਿਰੂਪਣ ਕੀਤਾ ਹੈ। 'ਏਹੁ' ਦਾ ਅਰਥ ਉਪਰਿ ਲਿਖਿਆ (Above mentioned) ਹੈ।

ਪਉੜੀ ੩੫ ਵਿੱਚ ਧਰਮ ਖੰਡ ਦੇ ਦੋ ਧਰਮ (Two Laws) ਦੱਸੇ ਹਨ : (੧) ਕਰਮੀ ਕਰਮੀ ਵੀਚਾਰ ਅਤੇ (੨) ਨਦਰਿ ਕਰਮੀ ਦਾਤਿ। ਹਉਮੈ ਕਹਿਣ ਵਾਲਿਆਂ ਦੀ ਕਰਮੀ ਕਰਮੀ ਵੀਚਾਰੁ ਹੁੰਦੀ ਹੈ। ਹੁਕਮਿ ਰਜਾਈ ਚਲਣ ਵਾਲਿਆਂ ਨੂੰ ਨੀਸਾਣੁ, ਨਾਦ ਆਦਿ ਦਾਤਿ ਮਿਲਦੀ ਹੈ।

ਧਰਮ ਖੰਡ ਦਾ ਪਹਿਲਾ ਧਰਮੁ ਕਰਮੀ ਕਰਮੀ ਵੀਚਾਰੁ ਹੈ। ਵਾਰ, ਰਾਤੀ ਥਿਤੀ, ਰੁਤੀ, (Time both Lunar and Solar) ਪਵਣ, ਪਾਣੀ, ਅਗਨੀ (Matter) ਅਤੇ ਪਾਤਾਲ[1] (Space) ਵਿੱਚ ਧਰਤੀ

---

1. ਗਗਨ-'ਆਕਾਸਿ ਗਗਨੁ, ਪਾਤਾਲਿ ਗਗਨੁ ਹੈ'।

(ਗੋਂਡ, ਭਗਤ ਕਬੀਰ ਜੀ, ਘਰੁ 6)

ਥਾਪਿ ਰੱਖੀ ਹੈ। ਤਿਸੁ (ਸਮਦਾਇ All these) ਵਿੱਚ ਧਰਤੀ ਧਰਮ-ਸਾਲ ਬਨਾਈ ਹੈ। ਨਿਰੰਜਨ 'ਥਾਪਿਆ ਨ ਜਾਇ' ਮੰਨਿਆਂ ਹੈ। ਧਰਤੀ ਹੁਕਮਿ-ਆਕਾਰ ਹੈ। ਧਰਤੀ ਧਰਮਸਾਲਾ ਹੈ। ਸਾਲਾ ਦੇ ਅਰਥ ਅਸਥਾਨ ਹੈ (ਯਥਾ ਚਟ ਸਾਲ, ਪਾਕ ਸਾਲ, ਪੜ੍ਹਨ ਸਾਲ)। ਧਰਮ ਦਇਆ ਦਾ ਪੁਤ੍ਰ ਮੰਨਿਆਂ ਹੈ। ਦਇਆ ਭੰਡਾਰਣਿ ਮੰਨੀ ਹੈ। ਵਰ੍ਹੇ ਮਾਹ ਵਾਰ, ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ[2]। 'ਧਰਤਿ ਉਪਾਇ ਧਰੀ ਧਰਮਸਾਲਾ[3]'। 'ਹੁਕਮੇ ਧਰਤੀ ਸਾਜੀਅਨੁ ਸਚੀ ਧਰਮਸਾਲਾ[4]'।

'ਕੋਟਿ ਬ੍ਰਹਮੰਡ ਜਾਕੇ ਧਰਮਸਾਲ[5]'। ਸਰੀਰ ਭੀ ਧਰਤੀ ਹਨ। 'ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ[6]'। 'ਕਰਮ ਧਰਤੀ ਸਰੀਰੁ ਕਲਿਜੁਗ ਵਿਚ ਜੇਹਾ ਕੋ ਬੀਜੇ ਤੇਹਾ ਕੋ ਖਾਏ[7]'। ਧਰਤੀ ਆਕਾਰ ਵਿਚ (ਉਪਰਿ) ਅਨੇਕ ਰੰਗਾਂ ਅਤੇ ਅਨੰਤ ਨਾਮਾਂ ਦੇ ਜੀਅ ਧਰਤੀ ਸਰੀਰ ਧਾਰੀ ਰਚੇ ਹਨ। ਜੀਅ ਜੁਗਤਿ ਵਿਚ ਰੱਖੇ ਹਨ :—

'ਜੀਅ ਉਪਾਇ ਜੁਗਤਿ ਵਸਿ ਕੀਨੀ'।

(ਮਲਾਰ, ਮਹਲਾ ੧, ਅਸਟਪਦੀਆ, ਘਰੁ ੨)

'ਜੀਆ ਅੰਦਰੁ ਜੁਗਤਿ ਸਮਾਈ' (ਮਾਰੂ, ਸੋਲਹੇ, ਮਹਲਾ ੧)

'ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ'

(ਸੋਰਠਿ, ਮਹਲਾ ੧)

ਸੰਜੋਗੁ ਵਿਜੋਗ, ਉਤਪਤੀ, ਪਾਲਨ ਅਤੇ ਨਾਸ 'ਜੁਗਤਿ' ਹੈ। ਸਰੀਰ ਧਾਰੀ ਜੀਅ ਜਗਤ ਵਿਚ ਕਰਮ ਕਰਦੇ ਹਨ। 'ਕਰਮ ਕਰਤ ਜੀਅ ਕਉ ਜੰਜਾਰ'[8]। ੩। ਸਚੇ ਦਰਬਾਰ ਵਿਚ ਕਰਮੀ ਕਰਮੀ ਵੀਚਾਰੁ ਹੁੰਦੀ ਹੈ।

---

1. ਮਾਰੂ ਸੋਲਹੇ, ਮਹਲਾ ੩। 2. ਮਾਰੂ, ਸੋਲਹੇ, ਮਹਲਾ ੧, ਦਖਣੀ।
3. ਸਲੋਕ ਮਹਲਾ ੩, ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩।
4. ਭੈਰਉ, ਮ: ੫, ਅਸ਼ਟਪਦੀਆ, ਘਰੁ ੨। 5. ਸਿਰੀ ਰਾਗ ਮਹਲਾ ੫।
6. ਸਲੋਕ ਮ: ੪, ਗਉੜੀ ਕੀ ਵਾਰ, ਮ: ੪।
7. ਆਸਾ, ਘਰੁ ੭, ਮਹਲਾ ੫।

ਭਗਤ ਤ੍ਰਿਲੋਚਨ ਜੀ ਗੂਜਰੀ ਰਾਗ ਵਿਚ ਕਰਮੀ ਕਰਮੀ ਵੀਚਾਰੁ ਇਸ ਪ੍ਰਕਾਰ ਲਿਖਦੇ ਹਨ :—

'ਅੰਤਿ ਕਾਲਿ ਜੋ 'ਲਛਮੀ' ਸਿਮਰੈ, ਐਸੀਚਿੰਤਾ ਮਹਿ ਜੇ ਮਰੈ ।
'ਸਰਪ' ਜੋਨਿ ਵਲਵਲਿ ਅਉਤਰੈ । ੧ ।
'ਅੰਤਿ ਕਾਲਿ ਜੋ 'ਇਸਤ੍ਰੀ' ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ।
'ਬੇਸਵਾ' ਜੋਨਿ ਵਲਿਵਲਿ ਅਉਤਰੈ । ੨ ।
'ਅੰਤਿ ਕਾਲਿ ਜੋ 'ਲੜਿਕੇ' ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ।
'ਸੂਕਰ' ਜੋਨਿ ਵਲਿਵਲਿ ਅਉਤਰੈ । ੩ ।
'ਅੰਤਿ ਕਾਲਿ ਜੋ 'ਮੰਦਰ' ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ।
'ਪ੍ਰੇਤਿ' ਜੋਨਿ ਵਲਿ ਵਲਿ ਅਉਤਰੈ । ੪ ।

'ਸਿਮ੍ਰਿਤੀ ਸੰਗਲੀ ਜੇਵੜੀ ਹੈ । 'ਕਰਮ ਕਾਂਡ ਅਹੰਕਾਰੁ ਨ ਕਾਜੈ...'[1] ।

## ਨਦਰੀ ਕਰਮਿ ਨਿਸਾਣੁ

ਧਰਮੁ ਖੰਡ ਦਾ ਦੂਜਾ ਧਰਮੁ (Law) ਨਦਰੀ ਕਰਮਿ ਦਾਤਿ (Law of Grace) ਹੈ । ਪੰਜ-ਪਰਵਾਣ-ਨੀਸਾਣੁ ਦੂਜਾ ਧਰਮੁ ਹੈ । 'ਕਰਮ ਕਰਤ ਹੋਵੈ ਨਿਹਕਰਮ । ਤਿਸੁ ਬੈਸਨੋ ਕਾ ਨਿਰਮਲ ਧਰਮ[2]' । 'ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ[3]' । 'ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ'[4] । ਪੰਚ ਪਰਵਾਣ ਕਰਮ ਸੋਹੰਦੇ ਹਨ । ਪੰਚੇ ਸੋਹਹਿ ਦਰਿ ਰਾਜਾਨ । ਪੰਚ ਪਰਵਾਣ ਨਾਮੁ ਨਿਰੰਜਨੁ ਗਾਵਣਿ, ਸੁਨਣਿ, ਮੰਨਣਿ ਵਾਲਿਆਂ ਨੂੰ ਨਦਰੀ ਕਰਮਿ ਨੀਸਾਣੁ ਪਵੈ ਹੈ । ਫ਼ਜ਼ਲ ਫ਼ਿਅਲ ਦਾ ਮੁਆਵਿਜ਼ਾ ਨਹੀਂ, ਬਖਸ਼ੀਸ ਹੈ । 'ਧਰਮੁ ਦਲਾਲੁ ਪਾਏ ਨੀਸਾਣੁ[5]' । 'ਪੰਚ ਸਬਦ

---

1. ਰਾਮਕਲੀ, ਮਹਲਾ ੫, ਘਰੁ ੨ ।
2. ਗਉੜੀ, ਸੁਖਮਨੀ, ਮਹਲਾ ੫ । 3. ਗਉੜੀ, ਬੈਰਾਗਣਿ, ਮਹਲਾ ੧ ।
4. ਸਲੋਕ ਮ: ੩, ਰਾਮਕਲੀ ਕੀ ਵਾਰ, ਮ: ੩ ।
5. ਸਲੋਕ ਮਹਲਾ ੧, ਵਾਰ ਸੂਹੀ ਮ ੩ ।

ਪਰਵਾਣੁ ਨੀਸਾਣੁ ਵਜਾਇਆ[1]' ।...'ਪੰਚ ਸਬਦ ਇਕ ਸਬਦ ਮਿਲਾਏ[2] । ਇਹ ਇਕ ਨਾਮੁ ਧਰਮ ਹੈ । ਉੱਥੇ (ਧਰਮ-ਖੰਡ ਸਚੇ ਦਰਬਾਰ ਵਿਚ) ਕੱਚ ਪਕਾਈ ਪਾਇ[3] । ਇਹ ਘਾੜਿਤ ਹੈ । 'ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ । ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ[4]' । ੧ । 'ਖੋਟੇ, ਖਰੇ ਪਰਖੀਅਨਿ ਤਿਤੁ ਸਚੈ ਦਰਬਾਰਾ ਰਾਮ[5]' । 'ਬਿਨੁ ਸਾਚੇ ਅਨਟੇਕ ਹੈ, ਸੋ ਜਾਣਹੁ ਕਾਚਾ[6]' । 'ਮਨਮੁਖ ਕੱਚੇ ਕੂੜਿਆਰੁ, ਤਿਨੀ ਨਿਹਚਉ ਦਰਗਹ ਹਾਰਿਆ[7]' 'ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ[8]' । 'ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ[9]' । ਕਰਮੀ ਕਰਮੀ ਕੱਚੇ ਜੀਅ ਹੀ ਨਾਮ-ਪਕਾਈ ਪੈ ਕੇ ਸਚਿਆਰ (ਪੱਕੇ) ਹੁੰਦੇ ਹਨ । ਪਕਾਈ ਘਾੜਿਤ ਹੈ । 'ਗਇਆ ਜਾਪੈ ਜਾਇ[10] । ਸਚੇ ਦਰਬਾਰ ਵਿਚ ਪੁਜਿਆਂ ਉਸ ਸਥਾਨ (ਦਰਗਹ) ਦਾ ਪਤਾ ਲਗਦਾ ਹੈ । ਦਰਬਾਰੁ ਸਚੀ ਕਚੈਹਰੀ ਹੈ । ਕਰਮੀ ਕਰਮੀ ਲਈ 'ਦਰਗਹ ਬੈਸਣ ਨਾਹੀ ਜਾਇ' । ਪੰਚ ਪਰਵਾਣ ਨੂੰ 'ਦਰਗਹ ਮਿਲੈ ਤਿਸੈ ਹੀ ਜਾਇ' । ਪਰ ਇਹ ਨਦਰੀ ਕਰਮੁ ਮਿਲਦੀ ਹੈ ।

੩੪.

## ਗਿਆਨ ਖੰਡ

### ਨਾਦ ਕਰਮੁ

ਗਿਆਨ ਖੰਡ ਦੂਜਾ ਖੰਡ ਹੈ । ਧਰਮੁ ਖੰਡ ਦਾ ਧਰਮੁ ਦੱਸਕੇ ਗਿਆਨ

---

1. ਭਾ: ਗੁਰਦਾਸ ਜੀ, ਵਾਰ ੨੨, ਪਉੜੀ ੫ ।
2. ਭਾ: ਗੁਰਦਾਸ ਜੀ ਵਾਰ ੬, ਪਉੜੀ ੧੦ । 3. ਨਰਦ ਪੁਗਦੀ ਹੈ ।
4. ਸਲੋਕ, ਡਖਣੇ, ਮ: ੫, ਮਾਰੂ ਵਾਰ, ਮ: ੫ ।
5. ਵਡਹੰਸੁ, ਮਹਲਾ ੩, ਛੰਤ । 6. ਆਸਾ, ਘਰੁ ੮, ਕਾਫੀ ਮਹਲਾ ੫ ।
7. ਸਲੋਕ ਮ: ੩, ਵਾਰ ਮਲਾਰ ਮ: ੧ । 8. ਗਉੜੀ ਪੂਰਬੀ ਮਹਲਾ ੫ ।
9. ਪਉੜੀ ੨੪, ਮਾਰੂ ਵਾਰ, ਮਹਲਾ ੩ ।
10. 'ਤੁਧੁ ਬਿਨੁ ਦੂਜੀ ਨਾਹੀ ਜਾਇ' (ਧਨਾਸਰੀ, ਮਹਲਾ ੧, ਘਰੁ ਦੂਜਾ)

ਖੰਡ ਦਾ ਕਰਮੁ ਦੱਸਿਆ ਹੈ। ਗੁਰਬਾਣੀ ਪਰਿਭਾਸ਼ਾ ਵਿਚ 'ਨਾਦ ਬਾਦ' ਅਤੇ ਅਨਹਤ ਨਾਦ' ਦਾ ਹੰਸਵਤ ਨਿਰਨਾ 'ਗਿਆਨ' ਹੈ। 'ਸਬਦਿ ਸੁਰਤਿ ਉਪਦੇਸ ਲਿਵ ਪਾਰਬ੍ਰਹਮ ਗੁਰ ਗਿਆਨ ਜਨਾਯਾ[1]'। ਗਿਆਨ ਦੀਆਂ ਦੋ ਹਾਲਤਾਂ ਹਨ। 'ਗੁਪਤ ਤੇ ਪ੍ਰਗਟ' ਗਿਆਨ ਖੰਡ ਵਿੱਚ ਗਿਆਨ ਪ੍ਰਗਟ ਹੈ। 'ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ'[2]। ਇਹ ਗਿਆਨ 'ਨਾਦ-ਬਿਨੋਦ ਕੋਡ-ਅਨੰਦ'[3] ਦਾ ਪਰਗਟ ਗਿਆਨ ਹੈ। ਸਿਫਤਿ ਸਾਲਾਹ ਕਰਮੁ ਹੈ। 'ਨਾਦ-ਬਿਨੋਦ ਕੋਡ-ਅਨੰਦ' ਦਾ ਪ੍ਰਚੰਡ ਗਿਆਨੁ ਵੀ ਕਰਮੁ ਹੈ। ਇਹ ਅਮੁਲ ਕਰਮੁ ਹੈ। ਗਿਆਨ ਖੰਡ ਦੀ ਖ਼ਾਸ ਖ਼ਸੂਸੀਅਤ ਹੈ। ਨਦਰੀ ਕਰਮੀ ਨੀਸਾਣੁ ਪੈਨ ਪਿਛੋਂ 'ਨਾਦ-ਬਿਨੋਦ ਕੋਡ-ਅਨੰਦ, ਦਾ ਕਰਮੁ ਹੁੰਦਾ ਹੈ। 'ਗਿਆਨ ਨ ਗਲਈ ਢੂਢੀਐ ਕਥਨਾ ਕਰੜਾ ਸਾਰੁ' 'ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ[4]। ਕਰਮੁ ਬਖ਼ਸ਼ਸ਼ ਹੈ। ਫ਼ੁਰਮਾਨ ਹੋਯਾ। ਵਖਿਆਨ ਆਖਹੁ, ਤਾਂ ਆਖਿਆ ਹੈ। 'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ'[5]।

## ਕਰਮ ਵੰਤੇ

ਗਿਆਨ ਖੰਡ ਵਿੱਚ ਪੰਜਵੀਂ ਨਾਮਾਵਲੀ ਦਿੱਤੀ ਹੈ। ਇਹ ਨਾਮਾਵਲੀ

---

1. ਭਾਈ ਗੁਰਦਾਸ ਜੀ ਭੱਲੇ, ਵਾਰ ੨੫, ਪਉੜੀ ੨।
2. ਸੂਹੀ ਛੰਤ, ਮਹਲਾ ੪, ਘਰੁ ੨।
3. Code-Latin-In Music an adjunct to the close of a composition for the purpose of enforcing the final character of the movement.
   'ਤਿਤ ਗ੍ਰਿਹਿ ਸੋਹਿਲੜੇ ਕੋਡ ਅਨੰਦਾ'
   (ਬਿਹਾਗੜਾ, ਮਹਲਾ ੫, ਘਰੁ ੪)
4. ਆਸਾ ਦੀ ਵਾਰ, ਸਲੋਕ ਮ ੧। 5. ਸੂਹੀ, ਮ : ੫।

ਨਾਦ-ਬਿਨੋਦ ਕੋਡ-ਆਨੰਦ ਗਿਆਨੀਆਂ ਦੀ ਹੈ । ਇਨ੍ਹਾਂ ਗਿਆਨੀਆਂ ਉੱਪਰ ਨਾਦ ਗਿਆਨ ਕਰਮ ਹੁੰਦਾ ਹੈ । ਇਹ ਕਰਮੁ ਨਰ ਨਾਰੀ ਦੋਨਾਂ ਤੇ ਹੁੰਦਾ ਹੈ । ਇਸ ਨਾਮਾਵਲੀ ਵਿੱਚ ਹੁਕਮੀ ਆਕਾਰ ਅਤੇ ਹੁਕਮੀ ਜੀਅ ਨਾਦ ਅਨੰਦ ਕਰਮੁ ਦੇ ਪਾਤਰ ਗਿਆਨੀ ਮੰਨੇ ਹਨ । ਕੇਤੇ ਸੰਖਿਆ ਸੂਚਕ ਹੈ । ਕੇਤੀਆਂ ਇਸਤ੍ਰੀ ਲਿੰਗ ਹੈ । ਨਾਦ ਗਿਆਨੀ ਪੁਰਸ ਅਨੇਕ ਹਨ ਕਰਮਵੰਤਿਆਂ ਦਾ ਅੰਤ ਨਹੀਂ । ਕੇਤੇ ਨਾਦ ਆਚਾਰਯ ਹਨ । 'ਗੀਤ ਨਾਦ ਕੀਰਤਨੁ ਗਾਵੰਤਾ ਜੀਉ[1]' । ਵੇਸ ਦਾ ਅਰਥ ਪਹਿਨਾਵਾ ਹੈ । ਨਾਮਾਵਲੀ, ਇਹ ਹੈ :—

ਪਵਣ[2], ਪਾਣੀ, ਬੈਸੰਤਰ, ਕਰਮ ਭੂਮੀ[3], ਮੇਰ, ਮੰਡਲ, ਦੇਸ[4], ਅਤੇ ਕਾਨ੍ਹ, ਮਹੇਸ[5], ਬਰਮੇ[6], ਧ੍ਰੂ ('ਉਪਦੇਸ਼ਟਾ-ਨਾਰਦ[7]'), ਇੰਦ, ਚੰਦ, ਸੂਰ,

---

1. ਗਉੜੀ, ਮਾਝ, ਮਹਲਾ ੫ ।
2. 'ਕਈ ਕੋਟਿ 'ਪਵਣ' ਪਾਣੀ ਬੈਸੰਤਰ' । (ਗਉੜੀ ਸੁਖਮਨੀ ਮਹਲਾ ੫ ।
3. 'ਕਰਮ 'ਭੂਮਿ' ਮਹਿ ਬੋਅਹੁ ਨਾਮੁ' ।
(ਗਉੜੀ ਗੁਆਰੇਰੀ, ਮਰਲਾ ੫, ਚਉਪਦੇ)
4. 'ਕਈ ਕੋਟਿ 'ਦੇਸ' ਭੂ ਮੰਡਲ' (ਗਉੜੀ, ਸੁਖਮਨੀ, ਮਹਲਾ ੫)
5. 'ਅਨਿਕ ਮਹੇਸ ਬੈਸਿ ਧਿਆਨੁ ਧਰਹਿ' ।
(ਸਾਰੰਗ, ਮਹਲਾ ੫, ਅਸਟਪਦੀ, ਘਰੁ ੬)
6. ਤ੍ਰਿਤੀਆ 'ਬ੍ਰਹਮਾ' ਬਿਸਨੁ 'ਮਹੇਸਾ' । ਦੇਵੀ ਦੇਵ ਉਪਾਏ ਵੇਸਾ' ।
(ਬਿਲਾਵਲੁ, ਮਹਲਾ ੧, ਥਿਟੀ, ਘਰੁ ੧੦)
7. ਨਾਰਦ ਕਹਤ ਸੁਨਤ 'ਧ੍ਰੂਅ' ਬਾਰਿਕ...' ।
(ਬਿਲਾਵਲੁ, ਮਹਲਾ ੯, ਦੁਪਦੇ)
'ਨਾਰਦ ਮੁਨਿ ਉਪਦੇਸਿਆ'
(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੧)

ਸਿੱਧ। ਬੁੱਧ[1], ਨਾਥ, ਦੇਵੀ, ਦੇਵ, ਦਾਨਵ, ਰਤਨ, ਸਮੁੰਦ, ਖਾਣੀ, ਬਾਣੀ, ਨਰਿੰਦ, ਸੁਰਤੀ, ਸੇਵਕ ਆਦਿ ਅਨੰਤ ਜੀਆਂ ਉਪਰਿ ਨਾਦ-ਬਿਨੋਦ ਕੋਡ-ਅਨੰਦ ਦਾ ਪ੍ਰਚੰਡ ਗਿਆਨ ਕਰੀਮ ਦਾ ਕਰਮ ਹੁੰਦਾ ਹੈ। 'ਅਨਿਕ ਬ੍ਰਹਮੇ ਜਾਕੇ ਬੇਦ ਧੁਨਿ ਕਰਹਿ[2]। ਬਰੜੇ ਨਾਦ-ਬਿਨੋਦ ਕੋਡ-ਅਨੰਦ ਦੇ ਰੂਪ ਅਤੇ ਰੰਗ ਘੜੀਏ ਹਨ। ਦੇਵੀ ਅਤੇ ਬਰਮੇ ਦੇ ਕੇਤੇ ਵੇਸ ਹਨ। ਇਹ ਗਿਆਨ ਖੰਡ ਦਾ ਕਰਮੁ ਆਖਿਆ ਹੈ।

੩੬.

# ਸਰਮ-ਖੰਡ

ਖੰਡ ਵੰਡ ਵਿੱਚ ਤੀਜਾ ਖੰਡ ਸਰਮ-ਖੰਡ ਹੈ। ਸਰਮ ਖੰਡ ਕੀ ਬਾਣੀ ਰੂਪ ਲਿਖਿਆ ਹੈ। ਪੰਚ ਪਰਵਾਣੁ-ਨੀਸਾਣੁ. ਨਾਦ-ਬਿਨੋਦ ਕੋਡ-ਅਨੰਦ ਅਤੇ ਬਾਣੀ ਰੂਪ ਦਾ ਪ੍ਰਸਪਰ ਸੰਬੰਧ ਹੈ। ਨੀਸਾਣੁ ਅਤੇ ਨਾਦ ਨਾਲ ਬਾਣੀ ਆਈ।

ਸਰਮ ਦਾ ਅਰਥ ਸਿਫਿਤ ਸਾਲਾਹ ਹੈ। 'ਸਿਫਤਿ ਸਰਮ ਦਾ ਕਪੜਾ ਮਾਂਗਉ, ਹਰਿ ਗੁਣ ਨਾਨਕ ਰਵਤੁ ਰਹੈ'[3]। 'ਸਚੀ ਸਿਫਿਤਿ ਸਾਲਾਹਿ ਕਪੜਾ ਪਾਇਆ'[4]। 'ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ'[5]। ਸਰਮ ਖੰਡ ਸਿਫਤਿ-ਖੰਡ ਯਾਂ ਸਾਲਾਹ ਖੰਡ ਹੈ। ਸਿਫਤਿ ਸਰਮ, ਸਿਫਿਤਿ ਸਾਲਾਇ, ਸਿਫਤਿ ਸਾਲਾਹ ਦਾ ਬਾਣੀ ਰੂਪ ਨਾਲ ਸੰਬੰਧ ਹੈ। ਗੁਰਬਾਣੀ ਵਿੱਚ ਬਾਣੀ ਰੂਪ ਪ੍ਰਥਾਇ ਲਿਖਿਆ ਹੈ :

---

1. 'ਚਉਰਾਸੀਹ 'ਸਿਧ' 'ਬੁਧਿ' 'ਤੇਤੀਸ ਕੋਟਿ ਮੁਨਿ ਜਨ......'। (ਧਨਾਸਰੀ, ਮਹਲਾ ੪. ਘਰੁ ੫, ਦੁਪਦੇ)
2. ਸਾਰੰਗ, ਮਹਲਾ ੫, ਅਸਟਪਦੀ, ਘਰੁ, ੬।
3. ਪ੍ਰਭਾਤੀ, ਬਿਭਾਸ, ਮਹਲਾ ੧।
4. ਪਉੜੀ ੨੭, ਵਾਰ ਮਾਝ, ਮਹਲਾ ੧।
5. ਸਲੋਕ ਮਹਲਾ ੧, ਸਾਰੰਗ ਕੀ ਵਾਰ, ਮਹਲਾ ੪।

'ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ।
ਹਾ ਹਾ ਹੂ ਹੂ ਗੰਧ੍ਰਬ ਅਪਸ਼ਰਾ,
ਅਨੰਦ ਮੰਗਲ ਰਸ ਗਾਵਨੀ ਨੀਕੀ । ੧ । ਰਹਾਉ ।
'ਧੁਨਿਤ'[1] 'ਲਲਿਤ'[2] ਗੁਨਗ੍ਯ ਅਨਿਕ ਭਾਂਤ,
ਬਹੁ ਬਿਧਿ 'ਰੂਪ' ਦਿਖਾਵਨੀ ਨੀਕੀ । ੧ ।
ਗਿਰਿਤਰ ਜ਼ਲ ਥਲ ਭਵਨ ਭਰਪੁਰਿ,
ਘਟਿ ਘਟਿ ਲਾਲਨ ਛਾਵਨੀ ਨੀਕੀ ।
ਸਾਧ ਸੰਗਿ 'ਰਾਮਈਆ-ਰਸੁ' ਪਾਇਓ,
ਨਾਨਕ ਜਾਕੈ ਭਾਵਨੀ ਨੀਕੀ । ੨ । ੩ । ੨੫ ।

(ਮਲਾਰ, ਮਹਲਾ ੫)

ਸਿਫਤਿ ਸਾਲਾਹ ਰਾਗ ਰਸੁ ਸਹਿਤ ਹੈ । 'ਅਲੰਕਾਰ ਮਿਲਿ ਥੈਲੀ ਹੋਈ ਹੈ, ਤਾਤੇ ਕਨਿਕ ਵਖਾਨੀ[3] । ਸਰਮ ਖੰਡ ਕੀ ਬਾਨੀ ਰੂਪ ਦੀ ਘਾੜਤਿ ਬਹੁਤੁ ਅਨੂਪੁ ਘੜਦੇ ਹਨ । ਬਾਣੀ ਦੇ ਅਦੁਤੀ ਸੁ... ...ਦੇ ਹਨ । ਬਾਣੀ ਰੂਪ ਦੀਆਂ ਗੱਲਾਂ ਆਖੀਆਂ ਨਹੀਂ ਜਾਂਦੀਆਂ । ਆ... ਜੇ ਕੋਈ ਕਹੇ, ਤਾਂ ਪਿਛੋਂ ਪਛੁਤਾਉਂਦਾ ਹੈ । ਨਾਮ ਨਿਰੰਜਨ ਮ... ਭੀ ਏਹੀ ਦੱਸੀ ਹੈ । ਸਰਮ ਖੰਡ ਵਿਚ ਸੁਰਤਿ, ਮਤਿ, ਮਨਿ ਬੁਧਿ ਰੂਪੁ' ਸੰਬੰਧੀ ਘੜੇ ਜਾਂਦੇ ਹਨ । 'ਬਾਣੀ ਸੁਰਤਿ ਨ ਬੂਝਨੀ ਸਬਦਿ ਨ ... ਪਰਗਾਸੁ'[4] । ਨਾਮ ਨਿਰੰਜਨ ਮੰਨੇ, ਤਾਂ ਬਾਣੀ ਰੂਪੁ ਦੀ ਸੁਰਤਿ ਹੋ... ਸਰਮ ਖੰਡ ਵਿਚਿ ਸਿਪਾ ਸੁ...ਰਾ ਕੀ ਸੁਧਿ ਬਾਣੀ ਰੂਪ ਦੇ ਘੜੀਐ ਘੜਦੇ ਹਨ ।

---

1. 'ਅਨਿਕ ਧੁਨਿਤ ਲਲਿਤ ... ਗੀਤ'
2. 'ਅਨਿਕ ... ...ਰੰਗ ਮਹਲਾ ੫, ਅਸਟਪਦੀ, ਘਰੁ ੬)
   ਗੁਨਿਤ, ਧੁਨਿਤ ... ...ਤਿ ਅਨਿਕ ਧਾਰ ਮੂਨੀ । ੧ ।
   (ਭੈਰਉ, ਮਹਲਾ ੫, ਪੜਤਾਲ, ਘਰੁ ੩)
3. ਧਨਾਸਰੀ, ਮ... ...ਲਾ ੫, ਘਰੁ ੧, ਚਉਪਦੇ ।
4. ਸਲੋਕ ੨੧, ਵ... ...ਰਾਂ ਤੋਂ ਵਧੀਕ, ਸਲੋਕ, ਮਹਲਾ ੩ ।

ਘੜੀਐ ਪਉੜੀ ੩੫ ਵਾਲੇ ਹੀ ਹਨ। ਜਿਨ੍ਹਾਂ ਤੇ ਨੀਸਾਣੁ ਤੇ ਮ ਹੋਇਆ ਸੋਈ ਬਾਣੀ ਰੂਪ ਘੜਦੇ ਹਨ। ਬਾਣੀ ਰੂਪ ਅਤੇ ਸਿਧਾ ਦਾ ਸੰਬੰਧ ਹੈ। 'ਪੰਚ ਬਜਿਤ੍ਰ ਕਰੇ ਸੰਤੋਖਾ, ਸਾਤ ਸੁਰਾ ਲੈ ਚਾਲੈ'[1]। ਹ ਕੀਰਤਨ ਤੇ ਨਿਰਤਕਾਰੀ ਹੈ।

੩੭.

# ਕਰਮ-ਖੰਡ

'ਸਰਮ-ਖੰਡ ਕੀ ਬਾਣੀ-ਰੂਪ' ਕਹਿਕੇ 'ਕਰਮ ਖੰਡ ਕੀ ਬਾਣੀ ਜੋਰੁ' ਆਖਿਆ ਹੈ। ਬਾਣੀ ਵਿਚ ਰੂਪ ਅਤੇ ਜੋਰੁ ਦੋਵੇਂ ਮੰਨੇ ਹਨ। ਰੂਪ ਅਤੇ ਜੋਰੁ ਵਿਚ ਭੇਦ ਹੈ। ਸਰਮ ਖੰਡ ਵਿਚ ਬਾਣੀ ਰੂਪ ਸੀ, ਪਰ ਬਾਣੀ ਜੋਰ ਨਹੀਂ ਸੀ। ਕਰਮ ਖੰਡ ਵਿਚ 'ਬਾਣੀ ...ੁ' ਦਾਤਿ ਮਿਲੀ। ਇਹ 'ਨੀਸਾਣੁ-ਨਾਦ-ਬਾਣੀ ਰੂਪ-ਬਾ... ' ਲੜੀ ਹੈ।

...ਚ ਰਾਮੁ ਨਾਮੁ ਵਰਤਿਆ ਹੋਇਆ ਹੈ। ਰਾਮ ਭਰਪੂਰ ...ਤਹੁ ਤ੍ਹਹਾਂ ਨਿਰੰਜਨ ਰਾਮੁ ਹੈ,......। ਤਹਾ ਨਿਰੰਜਨੁ ...ਇ[2] । ੧। ਰਹਾਉ। 'ਰਾਮ ਰਮੈ ਸੋਈ ਰਾਮਾਣਾ। ਜਲਿ ਥਲਿ ...ਏ ਏਕੁ ਸਮਾਣਾ[3] । ੧। ਰਹਾਉ'। ਕਰਮ ਖੰਡ ਵਿਚ ਰਾਮ ...ਆ ...ੀ ਰੱਸ ਭਰੀ 'ਮਹਿਮਾ' ਹੈ। ...ਮਹਿਮਾ ਕੇ ਰੂਪੁ ਆਖਣ ਵਿਚ ...ਹੀਂ ਆਂਵਦੇ। ਇਹ ਮਹਿਮਾ 'ਬਾਣੀ ਜੋਰੁ' ਹੈ। 'ਮਹਿਮਾ ਸੁੰਦਰ ਸਦਾ ਬੇਅੰਤ[4] '। ਜੋ ਬਾਣੀ ...ਣੀ ਜੋਰੁ ਹੈ।

ਕਰਮ ਖੰਡ ਵਿਚ ਜੋਧ ਮਹਾਬਲ ... ਹਨ। 'ਕੇਤੇ ਮੰਗਹਿ ਜੋਧ ਮਹਾਬਲ ਅਪਾਰ[5] ' ਸਿਫਤਿ ਸਾਲਾਹ ਦਾਤਿ ... ਹਨ। 'ਗਾਵਹਿ ਜੋਧ ...

---

1. ਰਾਮਕਲੀ, ਮਹਲਾ ੫, ਘਰੁ ੧।
2. ਰਾਮਕਲੀ, ਬਾਣੀ ਬੇਣੀ ਜੀਉ ਕੀ।
3. ਗਉੜੀ, ਗੁਆਰੇਰੀ, ਮਹਲਾ ੫, ਚਉਪਦੇ, ਦੁਪਦੇ। ...ੜੀ ੨੫ (ਜਪੁ)
4. ਆਸਾ, ਘਰੁ ੭, ਮਹਲਾ ੧।
5. ਪ...

ਸੂਰਾ[1] '। ਕੇਤੇ ਜੋਧ ਮਹਾਬਲ ਸੂਰ' ਗਾਵਣਹਾਰੇ ਹਨ। ਰਾਮ ਭਰਪੂਰ ਦੀ ਮਹਿਮਾ ਵਿਚ ਤਨੋਂ ਮਨੋਂ ਲਗੇ (ਜੁਟੇ) ਹੋਏ ਹਨ। ਜਿਨ੍ਹਾਂ ਦੇ ਮੰਨ ਵਿਚ ਰਾਮ-ਸਰਗੁਨ ਵਸਦਾ ਹੈ, ਉਹ ਅਮਰ ਹਨ। 'ਸੇਵਕੁ ਥਿਰੁ ਹੋਸੀ'[2]। ਉਹ ਠਗੇ ਨਹੀਂ ਜਾਂਦੇ ਕੂੜਿਆਰ ਠਗੇ ਜਾਂਦੇ ਹਨ। 'ਠਗਿ ਮਠੀ ਕੂੜਿਆਰਿ ਬੰਨ੍ਹਿ ਚਲਾਈਐ'[3]।

## ਸੱਚ-ਖੰਡ

ਸੱਚ ਖੰਡ ਊਚਾ ਥਾਉ ਹੈ। 'ਸਚੈ ਥਾਨਿ ਵਸੈ ਨਿਰੰਕਾਰਾ[4] '। 'ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ[5] '। 'ਊਚੇ ਤੇ ਊਚਾ ਜਾਕਾ ਥਾਨ[6] '! ਸੱਚ ਖੰਡ ਵਿਚ ਖੰਡ ਮੰਡਲ[7] ਵਰਭੰਡ-ਅਕਾਰ ਲੋਅ ਲੋਅ ਹਨ। ਸਚ ਖੰਡ ਵਿਚ ਭਗਤ ਵੱਸਦੇ ਹਨ। ਜੀਅ ਅਤੇ ਆਕਾਰ (ਭਗਤ ਅਤੇ ਲੋਅ) ਹੁਕਮਿ ਕਾਰ ਕਰਦੇ ਹਨ। ਭਗਤਾਂ ਦੇ ਮੰਨ ਵਿਚ ਸੱਚਾ ਹੈ। ਨਿਰੰਕਾਰ ਨਦਰਿ ਨਿਹਾਲ ਕਰ ਕਰ ਵੇਖਦਾ ਅਤੇ ਵਿਗਸਦਾ ਹੈ। 'ਅਪੁਨੈ ਠਾਕੁਰਿ ਨਦਰਿ ਨਿਹਾਲਿਆ[8]' । 'ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ'[9] । 'ਸਿਫਤਿ ਸਾਲਾਹਣੁ ਭਗਤਿ ਵਿਰਲੈ ਦਿਤੀਅਨ'[10]। 'ਪੂੰਜੀ ਨਾਮੁ ਨਿਰੰਜਨ ਸਾਰੁ[11]' ਹੈ। ਸਾਰ ਨਾਮ ਨਿਰੰਜਨ

---

1. ਪਉੜੀ ੨੭ (ਜਪੁ) 2. ਪਉੜੀ ੧੮, ਮਾਰੂ ਵਾਰ, ਡਖਣੇ, ਮ: ੫।
3. ਆਸਾ, ਕਾਫੀ, ਮਹਲਾ ੧, ਘਰੁ ੮। 4. ਮਾਰੂ, ਸੋਹਲੇ, ਮਹਲਾ ੫।
5. ਸੋਰਠਿ, ਮ: ੧, ਚਉਪਦੇ। 6. ਭੈਰਉ, ਮਹਲਾ ੫, ਚਉਪਦੇ, ਘਰੁ ੨।
7. 'ਅਖੰਡ 'ਮੰਡਲ' ਨਿਰੰਕਾਰ ਮਹਿ, ਅਨਹਦ ਬੇਨੁ ਬਜਾਵਉਗੋ'
(ਰਾਮਕਲੀ, ਭਗਤ ਨਾਮਦੇਵ ਜੀ)
8. ਬਿਭਾਸ, ਪ੍ਰਭਾਤੀ, ਮ: ੫, ਅਸਟਪਦੀਆ।
9. ਮਾਰੂ, ਸੋਲਹੇ, ਮਹਲਾ ੫।
10. ਸਲੋਕ ਮਹਲਾ ੫, ਵਾਰ ਰਾਮਕਲੀ, ਮਹਲਾ ੫।
11. ਆਸਾ, ਮਹਲਾ ੧, ਅਸਟਪਦੀਆਂ।

ਕਥਨਾ ਕਰੜਾ ਹੈ। ਜੇ ਕੋ ਕਥੈ ਤ ਅੰਤ ਨ ਅੰਤੁ! ਬੇਅੰਤ ਹੈ ।

ਸੱਚ ਖੰਡ ਦੀ ਹੁਕਮੀ ਕਾਰ ਦਾ ਵੇਰਵਾ ਪਉੜੀ ੩੯ ਵਿਚ ਦਿੱਤਾ ਹੈ।

ਸਚਿਆਰ (ਭਗਤ) ਕਾਰ ਨੂੰ ਸੁਨਿਆਰੁ ਕਾਰ ਨਾਲ ਉਪਮਾ ਦਿੱਤੀ ਹੈ । ਪਾਹਾਰਾ, ਅਹਰਣਿ, ਹਥੀਆਰੁ, ਖਲਾ ਅਗਨਿ ਭਾਂਡਾ, (ਸੋਨਾ) ਸੁਨਿ-ਆਰੁ ਸ਼ਾਲਾ ਦਾ ਸਾਮਾਨ-ਸਾਮਗ੍ਰੀ ਹੈ। ਸਚਿਆਰ ਦੀ ਸਚੀ ਟਕਸਾਲ (Mint) ਦੀ 'ਸਬਦੁ-ਘੜੀਐ-ਕਾਰ' ਹੈ। 'ਗੁਰਮੁਖਿ ਸੇਵਾ ਘਾਲ ਜਿਨਿ ਘਾਲੀ। ਤਿਸੁ ਘੜੀਐ ਸਬਦੁ ਸਚੀ ਟਕਸਾਲੀ'[1] । 'ਗੁਰਮੁਖਿ ਬਾਣੀ ਅਘੜੁ ਘੜਾਵੈ[2]' । ਅੰਮ੍ਰਿਤੁ ਨਾਮ ਸਬਦਾਂ ਵਿਚ ਢਾਲਿਆ ਹੈ। ਜਤ, ਤਪ, ਧੀਰਜੁ, ਮਤਿ ਵੇਦੁ, ਭਉ, ਆਦਿ ਗੁਣ ਸਬਦਾਂ ਵਿਚ ਪਾਏ ਹਨ। 'ਭਾਖਿਆ ਭਾਉ ਅਪਾਰ[3]' । 'ਭੈ ਭਉ, ਘੜੀਐ ਸਬਦਿ ਸਵਾਰਿ[4]' । 'ਤਿਥੈ ਘੜੀਐ ਸੁਰਤਿ, 'ਮਤਿ', ਮਨਿ, ਬੁਧਿ[5]' 'ਥਾਲ ਵਿਚਿ ਤਿੰਨਿ ਵਸਤੂ ਪਈਓ ਸਤ ਸੰਤੋਖੁ ਵੀਚਾਰੋ। ਅੰਮ੍ਰਿਤ ਨਾਮ ਠਾਕਰ ਕਾ ਪਇਓ ਜਿਸਕਾ ਸਭਸੁ ਅਧਾਰੁ[6]' । ਇਹ ਨਦਰੀ ਨਦਰਿ ਨਿਹਾਲ ਹੋਣ ਪਿਛੋਂ ਦੀ ਹੁਕਮੀ ਕਾਰ ਹੈ! ਨਿਰੰਕਾਰ ਨੇ ਨਦਰਿ ਨਿਹਾਲ ਕੀਤਾ। ਸਚਿਆਰਾ ਹੋਇ। ਸਿਫਤਿ ਸਾਲਾਹ ਬਖਸ਼ ਮਿਲੀ। ਵਡਿਆਈ ਖਿਲਅਤ ਹੈ। 'ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲੁ[7]' । 'ਨਾਨਕ ਨਾਮੁ ਤਿਨਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ[8]' । 'ਜਪੁ' ਨਦਰਿ ਕਰਮੁ ਕਾਰ ਹੈ ।

ਪੰਚ ਪਰਵਾਣੁ-ਨੀਮਾਣੁ-ਨਾਦ-ਬਾਣੀ ਰੂਪੁ-ਬਾਣੀ ਜੋਰੁ-ਸਬਦ ਘੜੀਐ ਕਾਰ, ਪੰਜ ਖੰਡ ਦੀ ਸਿਖਿਆ ਹੈ । ਇਹ ਸਚੁ ਨਾਉ ਵਡਿਆਈ ਵੀਚਾਰੁ

---

1. ਭੈਰਉ, ਮਹਲਾ ੫ । 2. ਰਾਮਕਲੀ, ਮ : ੧ ਸਿਧ ਗੋਸਟਿ ।
3. ਪਉੜੀ ੪ (ਜਪੁ) 4. ਗਉੜੀ, ਗੁਆਰੇਰੀ, ਮ : ੧, ਚਉਪਦੇ ।
5. ਪਉੜੀ ੩੬ (ਜਪੁ) 6. ਮੁੰਦਾਵਣੀ ਮਹਲਾ 4 ।
7. ਸੋਰਠਿ. ਮਹਲਾ ੩, ਘਰੁ ੧ ।
8. ਸਲੋਕ ਮਹਲਾ ੩, ਬਿਹਾਗੜੇ ਕੀ ਵਾਰ, ਮਹਲਾ ੪ ।

ਬੋਲ ਬੋਲੇ ਹਨ । ਨਾਮ ਅਤੇ ਗੁਣ 'ਜਪੁ-ਸਿਖਿਆ-ਸਾਰ' ਹੈ । 'ਨਾਮ ਬਿਨਾ ਕੈਸੇ ਗੁਨ ਚਾਰੁ[1]' । ਨਾਂਮ ਪਰਮ ਸਾਰ ਹੈ । ਨਾਮ ਰਸਾਇਣ ਸਮਾਇਣ ਹੈ ।

ਸਚੀ ਬਾਣੀ, ਸਚੁ ਧੁਨਿ, ਸਚੁ ਸਬਦੁ ਵੀਚਾਰਾ ।
ਅਨਦਿਨੁ ਸਚੁ ਸਾਲਾਹਣਾ, ਧਨੁ ਧਨੁ ਵਡਪਾਗ ਹਮਾਰਾ ।
(ਵਡਹੰਸੁ, ਮਹਲਾ ੩ ਅਸਟਪਦੀਆ)

ਸਮਾਪਤਮ ਸਤ ਸੁਭਮ ਸਤ

---

1. ਬਸੰਤ ਮਹਲਾ ੧ ਅਸਟਪਦੀਆ, ਘਰੁ ੧ ।